**ਰਾਗ ਭੈਰਉ** — **ਤਿੰਨ ਤਾਲ**

| × | 2 | 0 | 3 |
|---|---|---|---|
| | | **ਸਥਾਈ :** | - ਪ ਗ ਮ |
| | | | s ਰੰ ਗੀ ਲੇ |
| ਧੁ ਧੁ ਪ - | ਗ ਮ ਗਮ ਪਮ | ਰੇੁ ਰੇੁ ਸਾ - | ਸਾ ਮ ਗ ਮ |
| ਜਿ ਹ ਬਾ s | ਹ ਰਿ ਕੇs ss | ਨਾ s ਇ s | ਸੁ ਰੰ ਗ ਰੰ |
| ਧੁ ਧੁ ਧ - | ਸਾਂਨੀ ਧੁਨੀ ਸਾਂਰੇੁ ਨੀਸਾਂ | ਧੁ ਮ ਪ - | - |
| ਗੀ s ਲੇ s | ਹs ਰਿs ਹs ਰਿs | ਧਿਆ s ਇ s | s |
| | **ਅੰਤਰਾ :** | | - ਗ ਮ ਮਮ |
| | | | s ਰੇ s ਜਿਹ |
| ਧੁ - ਨੀ ਨੀ | ਸਾਂ - ਸਾਂ ਸਾਂ | ਰੇੁਂ ਰੇੁਂ ਸਾਂ - | - ਸਾਂ ਗਂ ਸਾਂ |
| ਬਾ s s ਕ | ਰਉ s ਸ ਤ | ਖੰ s ਡ s | s ਜਾ ਮਿ ਨ |
| ਰੇੁਂ ਰੇੁਂ ਸਾਂ ਸਾਂ | ਸਾਂਨੀ ਧੁਨੀ ਸਾਂਰੇੁਂ ਸਾਂਨੀ | ਧੁ ਮ ਪ - | - |
| ਉ ਚ ਰ ਸਿ | ਸ੍ਰੀs ss ss ਗੋs | ਬਿੰ s ਦ s | s |



ਪਰ ਧਨ ਪਰ ਦਾਰਾ ਪਰਹਰੀ ॥ ਤਾਕੇ ਨਿਕਟਿ ਬਸੈ ਨਰ ਹਰੀ ॥ ੧ ॥
ਜੋ ਨ ਭਜੰਤੇ ਨਾਰਾਇਣਾ ॥ ਤਿਨਕਾ ਮੈ ਨ ਕਰਉ ਦਰਸਨਾ ॥ ੧ ॥ ਰਹਾਉ ॥
ਜਿਨ ਕੈ ਭੀਤਰਿ ਹੈ ਅੰਤਰਾ ॥ ਜੈਸੇ ਪਸੁ ਤੈਸੇ ਓਇ ਨਰਾ ॥ ੨ ॥
ਪ੍ਰਣਵਤਿ ਨਾਮਦੇਉ ਨਾਕਹਿ ਬਿਨਾ ॥ ਨ ਸੋਹੈ ਬਤੀਸ ਲਖਨਾ ॥ ੩ ॥ ੨ ॥
(ਭੈਰਉ ਬਾਣੀ ਭਗਤ ਨਾਮਦੇਵ ਜੀਉ ਕੀ, ਆਦਿ ਗ੍ਰੰਥ, ਪੰਨਾ ੧੧੬੩)

**ਰਾਗ ਭੈਰਉ** — **ਤ੍ਰਿਨ ਤਾਲ**

| × | 2 | 0 | 3 |
|---|---|---|---|
| | | **ਸਥਾਈ** : | ਮ ਗਮ ਪ ਮਪ |
| | | | ਜੋ ss ਨ ਭs |
| ਧੁ ਧੁ ਪ - | ਗ ਮ ਗਮ ਪਮ | ਰੇ ਰੇ ਸਾ - | ਧੁ ਧੁ ਨੀ ਸਾ |
| ਜੇ s ਤੇ s | ਨਾ ਤਾs ਇs | ਣਾ s s s | ਤਿਨ ਕਾ ਮੈ ਨ |
| ਰੇ ਰੇ ਮਾਸਾ ਸਾ | ਗਮ ਧੁਨੀ ਸਾਂਰੇਂ ਨੀਸਾਂ | ਧੁਨੀ ਸਾਂਨੀ ਧੁਪ ਮਗ | |
| ਕ ਰਉ ਦਰ ਸ | ਨਾs ss ss ss | ss ss ss ss | |
| | | **ਅੰਤਰਾ** : | ਪ ਪ ਗ ਮ |
| | | | ਪ ਰ ਧ ਨ |
| ਧ ਧੁ ਨੀ - | ਸਾਂ - ਸਾਂ ਸਾਂ | ਰੇਂ ਰੇਂ ਸਾਂ - | ਧੁ - ਨੀ ਸਾਂ |
| ਪ ਰ ਦਾ s | ਰਾ s ਪ ਰ | ਹ ਰੀ s s | ਤਾ s ਕੈ s |
| ਨੀਸਾਂ ਗਂ ਰੇਂ ਸਾਂ | ਸਾਂਨੀ ਧੁਨੀ ਸਾਂਰੇਂ ਸਾਂਨੀ | ਧੁਨੀ ਸਾਂਨੀ ਧੁਪ ਮਗ | |
| ਨਿs ਕ ਟਿ ਬ | ਸੈs ss ਨs ਰs | ਹs ਰੀs ss ss | |



ਦੂਧੁ ਕਟੋਰੈ ਗਡਵੈ ਪਾਨੀ ॥ ਕਪਲ ਗਾਇ ਨਾਮੈ ਦੁਹਿ ਆਨੀ ॥ ੧ ॥
ਦੂਧੁ ਪੀਉ ਗੋਬਿੰਦੇ ਰਾਇ ॥ ਦੂਧੁ ਪੀਉ ਮੇਰੋ ਮਨੁ ਪਤੀਆਇ ॥
ਨਾਹੀ ਤ ਘਰ ਕੋ ਬਾਪੁ ਰਿਸਾਇ ॥ ੧ ॥ ਰਹਾਉ ॥
ਸੋੁਇਨ ਕਟੋਰੀ ਅੰਮ੍ਰਿਤ ਭਰੀ ॥ ਲੈ ਨਾਮੈ ਹਰਿ ਆਗੈ ਧਰੀ ॥ ੨ ॥
ਏਕੁ ਭਗਤੁ ਮੇਰੇ ਹਿਰਦੇ ਬਸੈ ॥ ਨਾਮੇ ਦੇਖਿ ਨਰਾਇਨੁ ਹਸੈ ॥ ੩ ॥
ਦੂਧੁ ਪੀਆਇ ਭਗਤੁ ਘਰਿ ਗਇਆ ॥ ਨਾਮੇ ਹਰਿ ਕਾ ਦਰਸਨੁ ਭਇਆ ॥ ੪ ॥ ੩ ॥
(ਭੈਰਉ ਬਾਣੀ ਭਗਤ ਨਾਮਦੇਵ ਜੀਉ ਕੀ, ਆਦਿ ਗ੍ਰੰਥ, ਪੰਨਾ ੧੧੬੩-੬੪)

| ਰਾਗ ਭੈਰਉ | | | | | | | | | | | ਇਕ ਤਾਲ |
|---|---|---|---|---|---|---|---|---|---|---|---|
| × | | 0 | | 2 | | 0 | | 3 | | 4 | |
| | | | | | | **ਸਥਾਈ :** | | | | | |
| ਧੁ | -ਧ | ਪ | ਧੁ | ਮ | ਪ | ਗਮ | ਪਮ | ਗਮ | ਰੇੁ | ਰੇੁ | ਸਾ |
| ਦੂ | sਧੁ | ਪੀ | ਉ | s | ਗੋ | ਬਿੰs | ss | ਦੇs | ਰਾ | s | ਇ |
| ਧੁ̣ | -ਧੁ̣ | ਧੁ̣ | ਨ਼ੀ | ਸਾ | ਸਾ | ਗਰੇੁ | ਮ | ਗ | ਰੇੁ | ਰੇੁ | ਸਾ |
| ਦੂ | sਧੁ | ਪੀ | ਉ | ਮੇ | ਰੋ | ਮਨੁ | ਪ | ਤੀ | ਆ | s | ਇ |
| | | ਮ | ਧੁਨੀ | ਸਾਂਸਾਂ | ਸਾਂ | ਸਾਂਨੀ | ਧੁਨੀ | ਸਾਂਰੇੁਂ | ਸਾਂਨੀ | ਧੁਪ | ਮਗ |
| ਨਾ | ਹੀ | ਤ | ਘs | ਰs | ਕੋ | ਬਾs | sਪ | ਰਿs | ਸਾs | ss | ਇਸ |
| | | | | **ਅੰਤਰਾ :** | | | | | | | |
| ਗ | ਮ | ਮ | ਪਧੁ | ਨੀਸਾਂ | ਸਾਂ | ਸਾਂ | ਸਾਂ | ਸਾਂ | ਰੇੁਂ | ਰੇੁਂ | ਸਾਂ |
| ਦੂ | ਧੁ | ਕ | ਟੋs | ss | ਰੈ | ਗ | ੜ | ਵੈ | ਪਾ | s | ਨੀ |
| ਸਾਂ | ਗਂ | ਮਂ | ਰੇੁਂ | ਸਾਂ | ਸਾਂ | ਸਾਂਨੀ | ਧੁਨੀ | ਸਾਂਰੇੁਂ | ਸਾਂਨੀ | ਧੁਪ | ਮਗ |
| ਕ | ਪ | ਲ | ਗਾ | ਇ | ਨਾ | ਮੈs | ss | ਦੁਹਿ | ਆs | ss | ਨੋs |



ਮੈ ਬਉਰੀ ਮੇਰਾ ਰਾਮੁ ਭਤਾਰੁ ॥ ਰਚਿ ਰਚਿ ਤਾ ਕਉ ਕਰਉ ਸਿੰਗਾਰੁ ॥ ੧ ॥
ਭਲੇ ਨਿੰਦਉ ਭਲੇ ਨਿੰਦਉ ਭਲੇ ਨਿੰਦਉ ਲੋਗੁ ॥ ਤਨੁ ਮਨੁ ਰਾਮ ਪਿਆਰੇ ਜੋਗੁ ॥ ਰਹਾਉ ॥
ਬਾਦੁ ਬਿਬਾਦੁ ਕਾਹੂ ਸਿਉ ਨ ਕੀਜੈ ॥ ਰਸਨਾ ਰਾਮ ਰਸਾਇਨੁ ਪੀਜੈ ॥ ੨ ॥
ਅਬ ਜੀਅ ਜਾਨਿ ਐਸੀ ਬਨਿ ਆਈ ॥ ਮਿਲਉ ਗੁਪਾਲ ਨੀਸਾਨੁ ਬਜਾਈ ॥ ੩ ॥
ਉਸਤਤਿ ਨਿੰਦਾ ਕਰੈ ਨਰੁ ਕੋਈ ॥ ਨਾਮੇ ਸ੍ਰੀ ਰੰਗੁ ਭੇਟਲ ਸੋਈ ॥ ੪ ॥ ੪ ॥

(ਭੈਰਉ ਬਾਣੀ ਨਾਮਦੇਵ ਜੀ ਕੀ, ਆਦਿ ਗ੍ਰੰਥ, ਪੰਨਾ ੧੧੬੪)

**ਰਾਗ ਭੈਰਉ** — **ਤਿੰਨ ਤਾਲ**

| × | 2 | 0 | 3 |
|---|---|---|---|
| | | **ਸਥਾਈ :** ਗਮ | ਪਮ ਰੇ - ਸਾ |
| | | ਭs | ਲੇs ਨਿੰ s ਦਉ |
| ਰੇ ਰੇ ਸਾ ਸਾ | ਸਾਗ ਮਪ ਗ ਮ | ਧ ਧ ਪ ਧ | ਮ ਪ ਗ ਮ |
| ਭ ਲੇ ਨਿੰ ਦਉ | ਭs ਲੇs ਨਿੰ ਦਉ | ਲੋ s ਗੁ ਤ | ਨੁ ਮ s ਨੁ |
| ਪਧ ਨੀਸਾਂ ਨੀ ਸਾਂ | ਰੇਂਸਾਂ ਨੀਸਾਂ ਧ ਮ | ਪ - ਪ | |
| ਰਾs ss s ਮ | ਪਿਆ ss ਰੇ s | ਜੋ s ਗੁ | |
| | | **ਅੰਤਰਾ :** ਗ | ਮ ਧ - ਨੀ |
| | | ਮੈ | s ਬਉ s s |
| ਸਾਂ - ਸਾਂ ਸਾਂ | ਸਾਂ - ਸਾਂ ਸਾਂ | ਰੇਂ ਰੇਂ ਸਾਂ ਸਾਂ | ਸਾਂ ਗਂ - ਮਂ |
| ਰੀ s ਮੇ ਰਾ | ਰਾ s ਮੁ ਭ | ਤਾ s ਰੁ ਰ | ਚਿ ਰ s ਚਿ |
| ਰੇਂ - ਸਾਂ - | ਸਾਂਨੀ ਧਨੀ ਸਾਂਰੇਂ ਨੀਸਾਂ | ਧ ਮ ਪ | |
| ਤਾ s ਕਉ s | ਕs ਰਉ ss ਸਿੰs | ਗਾ s ਰੁ | |



ਕਬਹੂ ਖੀਰਿ ਖਾਡ ਘੀਉ ਨ ਭਾਵੈ ॥ ਕਬਹੂ ਘਰ ਘਰ ਟੂਕ ਮਗਾਵੈ ॥
ਕਬਹੂ ਕੂਰਨੁ ਚਨੇ ਬਿਨਾਵੈ ॥ ੧ ॥
ਜਿਉ ਰਾਮੁ ਰਾਖੈ ਤਿਉ ਰਹੀਐ ਰੇ ਭਾਈ ॥
ਹਰਿ ਕੀ ਮਹਿਮਾ ਕਿਛੁ ਕਥਨੁ ਨ ਜਾਈ ॥ ੧ ॥ ਰਹਾਉ ॥
ਕਬਹੂ ਤੁਰੇ ਤੁਰੰਗ ਨ ਚਾਵੈ ॥ ਕਬਹੂ ਪਾਇ ਪਨਹੀਓ ਨ ਪਾਵੈ ॥ ੨ ॥
ਕਬਹੂ ਖਾਟ ਸੁਪੇਦੀ ਸੁਵਾਵੈ ॥ ਕਬਹੂ ਭੂਮਿ ਪੈਆਰੁ ਨ ਪਾਵੈ ॥ ੩ ॥
ਭਨਤਿ ਨਾਮਦੇਉ ਇਕੁ ਨਾਮੁ ਨਿਸਤਾਰੈ ॥ ਜਿਹ ਗੁਰ ਮਿਲੈ ਤਿਹ ਪਾਰਿ ਉਤਾਰੈ ॥

(ਭੈਰਉ ਬਾਣੀ ਭਗਤ ਨਾਮਦੇਵ ਜੀ ਕੀ, ਆਦਿ ਗ੍ਰੰਥ, ਪੰਨਾ ੧੧੬੪)

ਰਾਗ ਭੈਰਉ

ਦੀਪ ਚੰਦੀ

**ਸਥਾਈ :**

| × | | | 2 | | | | 0 | | | 3 | | | |
|---|---|---|---|---|---|---|---|---|---|---|---|---|---|
| ਧ̱ | - | - | ਪ | - | ਧ̱ | ਧ̱ | ਮ | ਪ | - | ਗ | - | ਮ | - |
| ਜਿਉ | ऽ | ऽ | ਰਾ | ऽ | ऽ | ਮ | ਰਾ | ਖੈ | ऽ | ਤਿਉ | ऽ | ऽ | ऽ |
| ਗ | ਰੇ̱ | - | ਗਮ | ਪਮ | ਗ | ਮ | ਰੇ̱ | - | - | ਸਾ | - | - | - |
| ਰ | ਹੀ | ऽ | ਐऽ | ऽऽ | ਰੇ | ऽ | ਭਾ | ऽ | ऽ | ਈ | ऽ | ऽ | ऽ |
| ਧ̱̣ | ਧ̱̣ | - | ਨ਼ੀ | - | ਸਾ | - | ਰੇ̱ | ਰੇ̱ | - | ਸਾ | - | ਸਾ | - |
| ਹ | ਰਿ | ऽ | ਕੀ | ऽ | ऽ | ऽ | ਮਹਿ | ਮਾ | ऽ | ਕਿ | ऽ | ਛੂ | ऽ |
| ਗ | ਮ | - | ਪਧ̱ | ਨੀਸਾਂ | ਨੀ | ਸਾਂ | ਧ̱ | ਮ | - | ਪ | - | - | - |
| ਕ | ਥ | ऽ | ਨੁऽ | ऽऽ | ਨ | ऽ | ਜਾ | ऽ | ऽ | ਈ | ऽ | ऽ | ऽ |

**ਅੰਤਰਾ :**

| × | | | 2 | | | | 0 | | | 3 | | | |
|---|---|---|---|---|---|---|---|---|---|---|---|---|---|
| ਗ | ਮ | - | ਪ | - | ਧ̱ | - | ਨੀ | ਨੀ | - | ਸਾਂ | - | ਸਾਂ | - |
| ਕ | ਬ | ऽ | ਹੂੰ | ऽ | ऽ | ऽ | ਖੀ | ਰਿ | ऽ | ਖਾ | ऽ | ਡ | ऽ |
| ਸਾਂ | ਸਾਂ | - | ਸਾਂ | - | ਸਾਂ | - | ਰੇ̱ਂ | - | ਰੇ̱ਂ | ਸਾਂ | - | - | - |
| ਘੀ | ऽ | ऽ | ਉ | ऽ | ਨ | ऽ | ਭਾ | ऽ | ऽ | ਵੈ | ऽ | ऽ | ऽ |
| ਸਾਂ | ਸਾਂ | - | ਗਂ | - | ਮਂ | - | ਰੇ̱ਂ | ਰੇ̱ਂ | - | ਸਾਂ | - | ਸਾਂ | - |
| ਕ | ਬ | ऽ | ਹੂੰ | ऽ | ऽ | ऽ | ਘ | ਰ | ऽ | ਘ | ऽ | ਰ | ऽ |
| ਰੇ̱ਂ | ਸਾਂ | - | ਨੀ | - | ਸਾਂ | ਸਾਂ | ਧ̱ | - | ਮ | ਪ | - | - | - |
| ਟੂ | ऽ | ऽ | ਕ | ऽ | ऽ | ਮੰ | ਗਾ | ऽ | ऽ | ਵੈ | ऽ | ऽ | ऽ |
| ਨੀ | ਧ̱ | - | ਮ | - | ਗ | - | ਪ | - | - | ਪ | - | ਪ | - |
| ਕ | ਬ | ऽ | ਹੂ | ऽ | ऽ | ऽ | ਕੂ | ऽ | ऽ | ਰੰ | ऽ | ਨੁ | ऽ |
| ਗ | ਰੇ̱ | - | ਪ | - | ਮ | - | ਰੇ̱ | - | - | ਸਾ | - | - | - |
| ਚ | ਨੇ | ऽ | ऽ | ऽ | ਬਿ | ऽ | ਨਾ | ऽ | ऽ | ਵੈ | ऽ | ऽ | ऽ |



ਹਸਤ ਖੇਲਤ ਤੇਰੇ ਦੇਹੁਰੇ ਆਇਆ ॥ ਭਗਤਿ ਕਰਤ ਨਾਮਾ ਪਕਰਿ ਉਠਾਇਆ ॥ ੧ ॥
ਹੀਨੜੀ ਜਾਤਿ ਮੇਰੀ ਜਾਦਿਮ ਰਾਇਆ ॥ਛੀਪੇ ਕੇ ਜਨਮਿ ਕਾਹੇ ਕਉ ਆਇਆ ॥ ੧ ॥ ਰਹਾਉ ॥
ਲੈ ਕਮਲੀ ਚਲਿਓ ਪਲਟਾਇ ॥ ਦੇਹੁਰੈ ਪਾਛੈ ਬੈਠਾ ਜਾਇ ॥ ੨ ॥
ਜਿਉ ਜਿਉ ਨਾਮ ਹਰਿਗੁਣ ਉਚਰੈ ॥ ਭਗਤ ਜਨਾਂ ਕਉ ਦੇਹੁਰਾ ਫਿਰੈ ॥ ੩ ॥ ੬ ॥
(ਭੈਰਉ ਬਾਣੀ ਭਗਤ ਨਾਮਦੇਵ ਜੀ ਕੀ, ਆਦਿ ਗ੍ਰੰਥ, ਪੰਨਾ ੧੧੬੪)

**ਰਾਗ ਭੈਰਉ** **ਤਾਲ ਦਾਦਰਾ**

| | | | | | | | | | | | |
|---|---|---|---|---|---|---|---|---|---|---|---|
| × | | | 0 | | | × | | | 0 | | |
| | | | | | | **ਸਥਾਈ :** | | | | | |
| ਧ਼ | ਧੁ | ਮ | ਪ | -ਪ | ਪਪ | ਗਮ | ਪ | ਗਮ | ਰੇ਼ | - | ਸਾ |
| ਹੀ | ਨ | ੜੀ | ਜਾ | sਤਿ | ਮੇਰੀ | ਜਾs | ਦਿ | ਮs | ਰਾ | s | ਇਆ |
| ਧ਼ | ਨ਼ੀ | ਸਾ | ਰੇ਼ | ਰੇ਼ | ਸਾ | ਸਾਂਨੀ | ਧੁ | ਮ | ਪ | - | ਪ |
| ਛੀ | ਪੇ | ਕੇ | ਜ | ਨ | ਮਿ | ਕਾs | ਹੇ | ਕਉ | ਆ | s | ਇਆ |
| | | | | | | **ਅੰਤਰਾ :** | | | | | |
| ਨੀਨੀ | ਧੁ | ਮਗ | ਪਪ | ਪ | ਪ | ਪਧੁ | ਨੀਸਾਂ | ਨੀ | ਰੇ਼ਂ | ਰੇ਼ਂ | ਸਾਂ |
| ਹਸ | ਤ | ਖੇs | ਲਤ | ਤੇ | ਰੇ | ਦੇs | ਹੁs | ਰੇ | ਆ | s | ਇਆ |
| ਧੁਧੁ | ਧੁ | ਧੁ | ਨੀਨੀ | ਸਾਂ | ਸਾਂ | ਰੇਂਸਾਂ | ਨੀਸਾਂ | ਰੇਂਸਾਂ | ਧੁ | ਪ | ਪ |
| ਭਗ | ਤਿ | ਕ | ਰਤ | ਨਾ | ਮਾ | ਪਕ | ਰਿs | ਉs | ਠਾ | s | ਇਆ |



## ਭੈਰਉ ਭਗਤ ਨਾਮਦੇਵ ਜੀਉ, ਘਰੁ ੨

### ੧ਓ ਸਤਿਗੁਰ ਪ੍ਰਸਾਦਿ ॥

ਜੈਸੀ ਭੂਖੇ ਪ੍ਰੀਤਿ ਅਨਾਜ ॥ ਤ੍ਰਿਖਾਵੰਤ ਜਲ ਸੇਤੀ ਕਾਜ ॥
ਜੈਸੀ ਮੂੜ ਕੁਟੰਬ ਪਰਾਇਣ ॥ ਐਸੀ ਨਾਮੇ ਪ੍ਰੀਤਿ ਨਰਾਇਣ ॥ ੧ ॥
ਨਾਮੇ ਪ੍ਰੀਤਿ ਨਾਰਾਇਣ ਲਾਗੀ ॥
ਸਹਜ ਸੁਭਾਇ ਭਇਓ ਬੈਰਾਗੀ ॥ ੧ ॥ ਰਹਾਉ ॥
ਜੈਸੀ ਪਰਪੁਰਖਾ ਰਤਨਾਰੀ ॥ ਲੋਭੀ ਨਰ ਧਨ ਕਾ ਹਿਤਕਾਰੀ ॥
ਕਾਮੀ ਪੁਰਖ ਕਾਮਨੀ ਪਿਆਰੀ ॥ ਐਸੀ ਨਾਮੇ ਪ੍ਰੀਤਿ ਮੁਰਾਰੀ ॥ ੨ ॥
ਸਾਈ ਪ੍ਰੀਤਿ ਜਿ ਆਪੇ ਲਾਏ ॥ ਗੁਰ ਪਰਸਾਦੀ ਦੁਬਿਧਾ ਜਾਏ ॥
ਕਬਹੁ ਨ ਤੂਟਸਿ ਰਹਿਆ ਸਮਾਇ ॥ ਨਾਮੇ ਚਿਤੁ ਲਾਇਆ ਸਚਿਨਾਇ ॥ ੩ ॥
ਜੈਸੀ ਪ੍ਰੀਤਿ ਬਾਰਿਕ ਅਰੁ ਮਾਤਾ ॥ ਐਸਾ ਹਰਿ ਸੇਤੀ ਮਨੁ ਰਾਤਾ ॥
ਪ੍ਰਣਵੈ ਨਾਮਦੇਉ ਲਾਗੀ ਪ੍ਰੀਤਿ ॥ ਗੋਬਿਦੁ ਬਸੈ ਹਮਾਰੈ ਚੀਤਿ ॥ ੪ ॥ ੧ ॥
(ਆਦਿ ਗ੍ਰੰਥ, ਪੰਨਾ ੧੧੬੪)

## ਰਾਗ ਭੈਰਉ

**ਤਿੰਨ ਤਾਲ**

**ਸਥਾਈ :**

| × | 2 | 0 | 3 |
|---|---|---|---|
| | | | - ਗਮ ਪ ਗਮ |
| | | | s ਨਾs s ਮੈs |
| ਧੁ ਧੁ ਪ ਮ | ਗ ਮ ਗਮ ਪਮ | ਰੇ ਰੇ ਸਾ - | - ਨ਼ੀਸਾ ਮ ਗ |
| ਪ੍ਰੀ s ਤਿ ਨਾ | ਰਾ s ਇs ਣs | ਲਾ s ਗੀ s | s ਸਹ ਜ ਸੁ |
| ਪ - ਗ ਮ | ਪਧੁ ਨੀਸਾਂ ਰੇਂ ਸਾਂ ਨੀਸਾਂ | ਧੁਨੀ ਸਾਂਨੀ ਧੁਪ ਮਗ | ਰੇਸਾ |
| ਭਾ s ਇ ਭ | ਇਓ ss ss ਬੈs | ਰਾs ss ਗੀs ss | ss |

**ਅੰਤਰਾ :**

| × | 2 | 0 | 3 |
|---|---|---|---|
| | | | - ਗ ਮ ਮ |
| | | | ਜੈ s ਸੀ s |
| ਧੁ - ਨੀ - | ਸਾਂ - ਸਾਂ ਸਾਂ | ਰੇਂ ਰੇਂ ਸਾਂ ਸਾਂ | ਧੁ ਧੁ - ਨੀ |
| ਭੂ - ਖੇ s | ਪ੍ਰੀ s ਤਿ ਅ | ਨਾ s s ਜ | ਤ੍ਰਿ ਖਾ s ਵੈ |
| - ਨੀ ਸਾਂ ਸਾਂ | ਧੁਨੀ ਸਾਂਰੇਂ ਨੀ ਸਾਂ | ਧੁ ਧੁ ਪ ਪ | - ਸਾਂ ਗਂ ਮਂ |
| s ਤ ਜ ਲ | ਸੇs ss ਤੀ s | ਕਾ s s ਜ | s ਜੈ s ਸੀ |
| ਰੇਂ - ਸਾਂ ਸਾਂ | ਧੁ - ਮ ਗ | ਪ - ਪ ਪ | - ਪ ਗ ਮ |
| ਮੂ s ੜ ਕੁ | ਟੰ s ਬ ਪ | ਰਾ s ਇ ਣ | s ਐ ਸੀ s |
| ਰੇ - ਸਾ - | ਗਮ ਧੁਨੀ ਸਾਂਰੇਂ ਨੀਸਾਂ | ਧੁਨੀ ਸਾਂਨੀ ਧੁਪ ਮਗ | ਰੇਸਾ |
| ਨਾ s ਮੇ s | ਪ੍ਰੀs ss ਤਿs ਨs | ਰਾs ss ਇs ss | ਣs |



ਘਰ ਕੀ ਨਾਰਿ ਤ੍ਰਿਆਗੈ ਅੰਧਾ ॥ ਪਰ ਨਾਰੀ ਸਿਉ ਘਾਲੈ ਧੰਧਾ ॥
ਜੈਸੇ ਸਿੰਬਲੁ ਦੇਖਿ ਸੂਆ ਬਿਗਸਾਨਾ ॥ ਅੰਤ ਕੀ ਬਾਰ ਮੂਆ ਲਪਟਾਨਾ ॥ ੧ ॥
ਪਾਪੀ ਕਾ ਘਰੁ ਅਗਨੇ ਮਾਹਿ ॥
ਜਲਤ ਰਹੈ ਮਿਟਵੈ ਕਬ ਨਾਹਿ ॥ ੧ ॥ ਰਹਾਉ ॥
ਹਰਿ ਕੀ ਭਗਤਿ ਨ ਦੇਖੈ ਜਾਇ ॥ ਮਾਰਗੁ ਛੋਡਿ ਅਮਾਰਗਿ ਪਾਇ ॥
ਮੂਲਹੁ ਭੂਲਾ ਆਵੈ ਜਾਇ ॥ ਅੰਮ੍ਰਿਤੁ ਡਾਰਿ ਲਾਦਿ ਬਿਖੁ ਖਾਇ ॥ ੨ ॥
ਜਿਉ ਬੇਸ੍ਵਾ ਕੇ ਪਰੈ ਅਖਾਰਾ ॥ ਕਾਪਰੁ ਪਹਿਰਿ ਕਰਹਿ ਸੀਂਗਾਰਾ ॥
ਪੂਰੇ ਤਾਲ ਨਿਹਾਲੇ ਸਾਸ ॥ 'ਵਾਕੇ' ਗਲੇ ਜਮ ਕਾ ਹੈ ਫਾਸ ॥ ੩ ॥
ਜਾਕੇ ਮਸਤਕਿ ਲਿਖਿਓ ਕਰਮਾ ॥ ਸੋ ਭਜਿ ਪਰਿ ਹੈ ਗੁਰ ਕੀ ਸਰਨਾ ॥
ਕਹਤ ਨਾਮਦੇਉ ਇਹੁ ਬੀਚਾਰੁ ॥ ਇਨ ਬਿਧਿ ਸੰਤਹੁ ਉਤਰਹੁ ਪਾਰਿ ॥ ੪ ॥ ੮ ॥
(ਭੈਰਉ ਭਗਤ ਨਾਮਦੇਵ ਜੀ, ਆਦਿ ਗ੍ਰੰਥ, ਪੰਨਾ ੧੧੬੪)

## ਰਾਗ ਭੈਰਉ — ਤਿੰਨ ਤਾਲ

| × | 2 | 0 | 3 |
|---|---|---|---|
| | | ਸਥਾਈ : | ਗਮ ਪਮ ਰੇ ਸ |
| | | | ਪਾs ss ਪੀ s |
| ਰੇ - ਸਾ ਸਾ | ਧੁ ਧੁ ਨ਼ੀ ਸਾ | ਰੇ - ਸਾ - | ਨ਼ੀ ਸਾ ਗ ਮ |
| ਕਾ s ਘ ਰੁ | ਅ ਗ ਨੇ s | ਮਾ s ਹਿ s | ਜ ਲ ਤ ਰ |
| ਪ - ਗ ਮ | ਪਧੁ ਨੀਸਾਂ ਨੀ ਸਾਂ | ਧ਼ ਪ ਮ ਗ | |
| ਹੈ s ਮਿ ਟ | ਵੈs ss ਕ ਬ | ਨਾ s ਹਿ s | |
| | | ਅੰਤਰਾ : | ਨੀ ਧ਼ ਮ ਗ |
| | | | ਘ ਰ ਕੀ s |
| ਪ - - ਪ | ਧੁ - ਨੀ - | ਸਾਂ - ਸਾਂ - | ਸਾਂ ਸਾਂ ਗਂ ਮਾਂ |
| ਨਾ s s ਰਿ | ਤ੍ਰਿਆ s ਗੈ s | ਅੰ s ਧਾ s | ਪ ਰ ਨਾ s |
| ਰੇਂ - ਸਾਂ - | ਨੀਸਾਂ ਨੀਸਾਂ ਰੁਸਾਂ | ਧੁ ਧੁ ਪ ਪਪ | ਧੁ ਪ ਧੁ ਮ |
| ਰੀ s ਸਿਉ s | ਘਾ s ਲੈs ss | ਧੰ s ਧਾ ਜੈਸੇ | ਸਿੰ s ਬ ਲੁ |
| ਪ - ਪ ਪ | ਗ ਮ ਗਮ ਪਮ | ਰੇ - ਸਾ - | ਗ ਮ ਧ ਨੀ |
| ਦੇ s ਖਿ ਸੂ | ਆ s ਬਿs ਗਾs | ਸਾਂ s ਨਾ s | ਅੰ s ਤ ਕੀ |
| ਸਾਂ - ਸਾਂ ਸਾਂ | ਧੁਨੀਸਾਂਰੁ ਨੀਸਾਂ ਰਾਗ | ਰੁਸਾਂ ਨੀਸਾਂ ਧ਼ਪ ਮਗ | |
| ਬਾ s ਰ ਮੂ | ਆs ss ਲs ਪs | ਟਾs ss ਨਾs ss | |

## ਭੈਰਉ ਨਾਮ ਦੇਵ ਜੀਉ

ਸੰਡਾ ਮਰਕਾ ਜਾਇ ਪੁਕਾਰੇ । ਪੜੈ ਨਹੀ ਹਮ ਹੀ ਪਚਿ ਹਾਰੇ ॥
ਰਾਮੁ ਕਹੈ ਕਰ ਤਾਲ ਬਜਾਵੈ ਚਟੀਆ ਸਭੈ ਬਿਗਾਰੇ ॥ ੧ ॥
ਰਾਮ ਨਾਮਾ ਜਪਿਬੋ ਕਰੈ ॥ ਹਿਰਦੈ ਹਰਿ ਜੀ ਕੋ ਸਿਮਰਨੁ ਧਰੈ ॥ ੧ ॥ ਰਹਾਉ ॥
ਬਸੁਧਾ ਬਸਿ ਕੀਨੀ ਸਭ ਰਾਜੇ ਬਿਨਤੀ ਕਰੈ ਪਟਰਾਨੀ ॥
ਪੂਤੁ ਪ੍ਰਹਿਲਾਦੁ ਕਹਿਆ ਨਹੀ ਮਾਨੈ ਤਿਨਿ ਤਉ ਅਉਰੈ ਠਾਨੀ ॥ ੨ ॥
ਦੁਸਟ ਸਭਾ ਮਿਲਿ ਮੰਤਰ ਉਪਾਇਆ ਕਰਸਹ ਅਉਧ ਘਨੇਰੀ ॥
ਗਿਰਿ ਤਰ ਜਲ ਜੁਆਲਾ ਭੈ ਰਾਖਿਓ ਰਾਜਾ ਰਾਮ ਮਾਇਆ ਫੇਰੀ ॥ ੩ ॥
ਕਾਢਿ ਖੜਗੁ ਕਾਲੁ ਭੈ ਕੋਪਿਓ ਮੋਹਿ ਬਤਾਉ ਜੁ ਤੁਹਿ ਰਾਖੈ ॥
ਪੀਤ ਪੀਤਾਂਬਰ ਤ੍ਰਿਭਵਣ ਧਣੀ ਥੰਭ ਮਾਹਿ ਹਰਿ ਭਾਖੈ ॥ ੪ ॥
ਹਰਨਾਖਸੁ ਜਿਨਿ ਨਖਹ ਬਿਦਾਰਿਓ ਸੁਰਿ ਨਰ ਕੀਏ ਸਨਾਥਾ ॥
ਕਹਿ ਨਾਮਦੇਉ ਹਮ ਨਰਹਰਿ ਧਿਆਵਹਿ ਰਾਮੁ ਅਭੈ ਪਦ ਦਾਤਾ ॥ ੫ ॥ ੩ ॥ ੯ ॥

(ਆਦਿ ਗ੍ਰੰਥ, ਪੰਨਾ ੧੧੬੫)

**ਰਾਗ ਭੈਰਉ** — **ਇਕ ਤਾਲ**

| × | | 0 | | 2 | | 0 | | 3 | | 4 | |
|---|---|---|---|---|---|---|---|---|---|---|---|
| | | | | **ਸਥਾਈ :** | | | | | | | |
| ਧੁ | . | ਧੁ | ਪ | - | ਧੁ | ਮ | ਪ | ਗ | ਮ | ਰੇ | ਸਾ |
| ਰਾ | s | ਮ | ਨਾ | s | ਮ | ਜ | ਪਿ | ਬੋ | ਕ | ਰੈ | s |
| ਮ | ਮ | ਮ | ਪਗ | ਮ | ਮ | ਗਗ | ਪ | ਮ | ਰੇ | ਸਾ | - |
| ਹਿ | ਰ | ਦੈ | ਹਰਿ | ਜੀ | ਕੋ | ਸਿਮ | ਰ | ਨ | ਧ | ਰੈ | s |
| | | | | **ਅੰਤਰਾ :** | | | | | | | |
| ਗ | ਮ | ਮ | ਧੁ | ਧੁ | ਨੀ | ਸਾਂ | ਸਾਂ | ਸਾਂ | ਰੇਂ | ਰੇਂ | ਸਾਂ |
| ਸੰ | s | ਡਾ | ਮ | ਰ | ਜ | ਜਾ | ਇ | ਪੁ | ਜ | s | ਰੇ |
| ਨੀਸਾਂ | ਗਂ | ਮਂ | ਰੇਂ | ਸਾਂ | ਸਾਂ | ਰੇ ਸਾਂ | ਨੀਸਾਂ | ਰੇਂਸਾਂ | ਧੁ | ਧੁ | ਪ |
| ਪs | ੜੈ | ਨਾ | ਹੀ | ਹ | ਮ | ਹੀs | ਪs | ਚਿs | ਹਾ | s | ਰੇ |
| ਨੀਧੁ | ਮ | ਗ | ਪ | ਪ | ਪ | ਗਮ | ਪਮ | ਗਮ | ਰੇ | ਰੇ | ਸਾ |
| ਰਾs | ਮ | ਕ | ਹੈ | ਕ | ਰ | ਤਾs | ਲs | ਬs | ਜਾ | s | ਵੈ |
| ਗ | ਮ | ਮ | ਪਧੁ | ਨੀਸਾਂ | ਸਾਂ | ਸਾਂਨੀ | ਧੁਨੀ | ਸਾਂਰੇ | ਸਾਂਨੀ | ਧੁਪ | ਮ |
| ਚ | ਟੀ | ਆ | ਸs | ਭੈs | ਬਿ | ਗਾs | ss | s | ਰੇs | ss | s |



ਸੁਲਤਾਨੁ ਪੂਛੈ ਸੁਨੁ ਬੇ ਨਾਮਾ ॥ ਦੇਖਉ ਰਾਮ ਤੁਮ੍ਹਾਰੇ ਕਾਮਾ ॥
ਨਾਮਾ ਸੁਲਤਾਨੇ ਬਾਧਿਲਾ ॥ ਦੇਖਉ ਤੇਰਾ ਹਰਿ ਬੀਠੁਲਾ ॥ ੧ ॥ ਰਹਾਉ ॥
ਬਿਸਮਿਲਿ ਗਊ ਦੇਹੁ ਜੀਵਾਇ ॥ ਨਾਤਰੁ ਗਰਦਨਿ ਮਾਰਉ ਠਾਂਇ ॥ ੨ ॥
ਬਾਦਿਸਾਹ ਐਸੀ ਕਿਉ ਹੋਇ ॥ ਬਿਸਮਿਲਿ ਕੀਆ ਨ ਜੀਵੈ ਕੋਇ ॥ ੩ ॥
ਮੇਰਾ ਕੀਆ ਕਛੂ ਨ ਹੋਇ ॥ ਕਰਿ ਹੈ ਰਾਮੁ ਹੋਇ ਹੈ ਸੋਇ ॥ ੪ ॥
ਬਾਦਿਸਾਹੁ ਚੜ੍ਹਿਓ ਅਹੰਕਾਰ ॥ ਗਜ ਹਸਤੀ ਦੀਨੋ ਚਮਕਾਰਿ ॥ ੫ ॥
ਰੁਦਨੁ ਕਰੈ ਨਾਮੇ ਕੀ ਮਾਇ ॥ ਛੋਡਿ ਰਾਮੁ ਕੀ ਨ ਭਜਹਿ ਖੁਦਾਇ ॥ ੬ ॥
ਨ ਹਉ ਤੇਰਾ ਪੂੰਗੜਾ ਨ ਤੂ ਮੇਰੀ ਮਾਇ ॥ ਪਿੰਡ ਪੜੈ ਤਉ ਹਰਿ ਗੁਨ ਗਾਇ ॥ ੭ ॥
ਕਰੈ ਗਜਿੰਦ ਸੁੰਡ ਕੀ ਚੋਟ ॥ ਨਾਮਾ ਉਬਰੈ ਹਰਿ ਕੀ ਓਟ ॥ ੮ ॥
ਕਾਜੀ ਮੁਲਾਂ ਕਰਹਿ ਸਲਾਮੁ ॥ ਇਨਿ ਹਿੰਦੂ ਮੇਰਾ ਮਲਿਆ ਮਾਨੁ ॥ ੯ ॥
ਬਾਦਿਸਾਹੁ ਬੇਨਤੀ ਸੁਨੇਹੁ ॥ ਨਾਮੇ ਸਰ ਭਰਿ ਸੋਨਾ ਲੇਹੁ ॥ ੧੦ ॥
ਮਾਲ ਲੇਉ ਤਉ ਦੋਜਕਿ ਪਰਉ ॥ ਦੀਨੁ ਛੋਡਿ ਦੁਨੀਆ ਕਉ ਭਰਉ ॥ ੧੧ ॥
ਪਾਵਹੁ ਬੇੜੀ ਹਾਥਹੁ ਤਾਲ ॥ ਨਾਮਾ ਗਾਵੈ ਗੁਨ ਗੋਪਾਲ ॥ ੧੨ ॥
ਗੰਗ ਜਮੁਨ ਜਉ ਉਲਟੀ ਬਹੈ ॥ ਤਉ ਨਾਮਾ ਹਰਿ ਹਰਿ ਕਰਤਾ ਰਹੈ ॥ ੧੩ ॥
ਸਾਤ ਘੜੀ ਜਬ ਬੀਤੀ ਸੁਣੀ ॥ ਅਜਹੁ ਨ ਆਇਓ ਤ੍ਰਿਭਵਣ ਧਣੀ ॥ ੧੪ ॥
ਪਾਖੰਤਣ ਬਾਜ ਬਜਾਇਲ ॥ ਗਰੁੜ ਚੜ੍ਹੇ ਗੋਬਿੰਦ ਆਇਲਾ ॥ ੧੫ ॥
ਅਪਨੇ ਭਗਤ ਪਰਿ ਕੀ ਪ੍ਰਤਿਪਾਲ ॥ ਗਰੁੜ ਚੜ੍ਹੇ ਆਏ ਗੋਪਾਲ ॥ ੧੬ ॥
ਕਹਹਿ ਤ ਧਰਣਿ ਇਕੋਡੀ ਕਰਉ ॥ ਕਹਿ ਤ ਲੇਕਰਿ ਊਪਰਿ ਧਰਉ ॥ ੧੭ ॥
ਕਹਹਿ ਤ ਮੁਈ ਗਊ ਦੇਉ ਜੀਆਇ ॥ ਸਭੁ ਕੋਈ ਦੇਖੈ ਪਤੀਆਇ ॥ ੧੮ ॥
ਨਾਮਾ ਪ੍ਰਣਵੈ ਸੇਲ ਮਸੇਲ ॥ ਗਊ ਦੁਹਾਈ ਬਛਰਾ ਮੇਲਿ ॥ ੧੯ ॥
ਦੂਧਹਿ ਦੁਹਿ ਜਬ ਮਟਕੀ ਭਰੀ ॥ ਲੇ ਬਾਦਿਸਾਹ ਕੇ ਆਗੇ ਧਰੀ ॥ ੨੦ ॥
ਬਾਦਿਸਾਹੁ ਮਹਲ ਮਹਿ ਜਾਇ ॥ ਅਉਘਟ ਕੀ ਘਟ ਲਾਗੀ ਆਇ ॥ ੨੧ ॥
ਕਾਜੀ ਮੁਲਾਂ ਬਿਨਤੀ ਫੁਰਮਾਇ ॥ ਬਖਸੀ ਹਿੰਦੂ ਮੈ ਤੇਰੀ ਗਾਇ ॥ ੨੨ ॥
ਨਾਮਾ ਕਹੈ ਸੁਨਹੁ ਬਾਦਿਸਾਹ ॥ ਇਹੁ ਕਿਛੁ ਪਤੀਆ ਮੁਝੈ ਦਿਖਾਇ ॥ ੨੩ ॥
ਇਸ ਪਤੀਆ ਕਾ ਇਹੈ ਪਰਵਾਨੁ ॥ ਸਾਚਿ ਸੀਲਿ ਚਾਲਹੁ ਸੁਲਿਤਾਨੁ ॥ ੨੪ ॥
ਨਾਮਦੇਉ ਸਭ ਰਹਿਆ ਸਮਾਇ ॥ ਮਿਲਿ ਹਿੰਦੂ ਸਭ ਨਾਮੇ ਪਹਿ ਜਾਹਿ ॥ ੨੫ ॥
ਜਉ ਅਬ ਕੀ ਬਾਰ ਨ ਜੀਵੈ ਗਾਇ ॥ ਨਾਮ ਦੇਵ ਕਾ ਪਤੀਆ ਜਾਇ ॥ ੨੬ ॥
ਨਾਮੇ ਕੀ ਕੀਰਤਿ ਰਹੀ ਸੰਸਾਰਿ ॥ ਭਗਤ ਜਨਾਂ ਲੇ ਉਧਰਿਆ ਪਾਰਿ ॥ ੨੭ ॥
ਸਗਲ ਕਲੇਸ ਨਿੰਦਕ ਭਇਆ ਖੇਦੁ ॥ ਨਾਮੇ ਨਾਰਾਇਨ ਨਾਹੀ ਭੇਦੁ ॥ ੨੮ ॥ ੧ ॥

(ਭੈਰਉ ਨਾਮ ਦੇਵ ਜੀਉ, ਆਦਿ ਗ੍ਰੰਥ, ਪੰਨਾ ੧੧੬੫)

**ਰਾਗ ਭੈਰਉ** **ਤਾਲ ਦਾਦਰਾ**

| × | | | 0 | | | × | | | 0 | | |
|---|---|---|---|---|---|---|---|---|---|---|---|
| | | | | | | **ਸਥਾਈ :** | | | | | |
| ਧ਼ | ਧ਼ | ਧ਼ਧ਼ | ਪ | - | ਧ਼ | ਮ | ਪ | ਗ | ਮ | - | - |
| ਨਾ | ਮਾ | ਸੁਲ | ਤਾ | s | ਨੈ | ਬਾ | s | ਧਿ | ਲਾ | s | s |
| ਰੇ਼ | ਰੇ਼ | ਰੇ਼ | ਰੇ਼ਗ | ਮਪ | ਗਮ | ਰੇ | - | ਰੇ਼ | ਸਾ | - | - |
| ਦ | ਖਉ | ਤੇ | ਰਾs | ss | ਹਰਿ | ਬੀ | s | ਠੁ | ਲਾ | s | s |
| | | | | | | **ਅੰਤਰਾ :** | | | | | |
| ਨੀਧ਼ | ਮ | ਗ | ਪ | - | ਪ | ਪਧ਼ | ਨੀਸਾਂ | ਸਾਂ | ਰੇ਼ਂ | ਰੇ਼ਂ | ਸਾਂ |
| ਸੁਲ | ਤਾ | ਨ | ਪੂ | s | ਛੈ | ਸੁs | ਨਿs | ਬੇ | ਨਾ | s | ਮਾ |
| ਧ਼ | - | ਧ਼ | ਨੀ | ਸਾਂ | ਸਾਂ | ਧ਼ਨੀ | ਸਾਂਰੇ਼ | ਨੀਸਾਂ | ਧ਼ | ਧ਼ | ਪ |
| ਦੇ | s | ਖਉ | ਰਾ | ਮ | ਤੁ | ਮਾs | ss | ਰੇs | ਕਾ | s | ਮਾ |



ਜਉ ਗੁਰ ਦੇਉ ਤ ਮਿਲੈ ਮੁਰਾਰਿ ॥ ਜਉ ਗੁਰ ਦੇਉ ਤ ਉਤਰੈ ਪਾਰਿ ॥
ਜਉ ਗੁਰ ਦੇਉ ਤ ਬੈਕੁੰਠ ਤਰੈ ॥ ਜਉ ਗੁਰ ਦੇਉ ਤ ਜੀਵਤ ਮਰੈ ॥ ੧ ॥
ਸਤਿ ਸਤਿ ਸਤਿ ਸਤਿ ਸਤਿਗੁਰ ਦੇਵ ॥
ਝੂਠ ਝੂਠ ਝੂਠ ਝੂਠ ਆਨ ਸਭ ਸੇਵ ॥ ੧ ॥ ਰਹਾਉ ॥
ਜਉ ਗੁਰ ਦੇਉ ਤ ਨਾਮੁ ਦ੍ਰਿੜਾਵੈ ॥ ਜਉ ਗੁਰ ਦੇਉ ਨ ਦਹ ਦਿਸਿ ਧਾਵੈ ॥
ਜਉ ਗੁਰ ਦੇਉ ਪੰਚ ਤੇ ਦੂਰਿ ॥ ਜਉ ਗੁਰ ਦੇਉ ਨ ਮਰਿਬੋ ਝੂਰਿ ॥ ੨ ॥
ਜਉ ਗੁਰ ਦੇਉ ਤ ਅੰਮ੍ਰਿਤ ਬਾਨੀ ॥ ਜਉ ਗੁਰ ਦੇਉ ਤ ਅਕਥ ਕਹਾਨੀ ॥
ਜਉ ਗੁਰ ਦੇਉ ਤ ਅੰਮ੍ਰਿਤ ਦੇਹਿ ॥ ਜਉ ਗੁਰ ਦੇਉ ਨਾਮੁ ਜਪਿ ਲੇਹਿ ॥ ੩ ॥
ਜਉ ਗੁਰ ਦੇਉ ਭਵਨ ਤ੍ਰੈ ਸੂਝੈ ॥ ਜਉ ਗੁਰ ਦੇਉ ਊਚ ਪਦ ਬੂਝੈ ॥
ਜਉ ਗੁਰ ਦੇਉ ਤ ਸੀਸੁ ਅਕਾਸਿ ॥ ਜਉ ਗੁਰ ਦੇਉ ਸਦਾ ਸਾਬਾਸਿ ॥ ੪ ॥
ਜਉ ਗੁਰ ਦੇਉ ਸਦਾ ਬੈਰਾਗੀ ॥ ਜਉ ਗੁਰ ਦੇਉ ਪਰ ਨਿੰਦਾ ਤਿਆਗੀ ॥
ਜਉ ਗੁਰਦੇਉ ਬੁਰਾ ਭਲਾ ਏਕ ॥ ਜਉ ਗੁਰਦੇਉ ਲਿਲਾ ਟਹਿ ਲੇਖ ॥ ੫ ॥
ਜਉ ਗੁਰਦੇਉ ਕੰਧੁ ਨਹੀਂ ਹਿਰੈ ॥ ਜਉ ਗੁਰਦੇਉ ਦੇਹੁਰਾ ਫਿਰੈ ।
ਜਉ ਗੁਰਦੇਉ ਤ ਛਾਪਰਿ ਛਾਈ ॥ ਜਉ ਗੁਰਦੇਉ ਤ ਸਿਹਜ ਨਿਕਸਾਈ ॥ ੬ ॥
ਜਉ ਗੁਰਦੇਉ ਤ ਅਠ ਸਠਿ ਨਾਇਆ ॥ ਜਉ ਗੁਰ ਦੇਉ ਤਨਿ ਚਕ ਲਗਾਇਆ ॥
ਜਉ ਗੁਰਦੇਉ ਤ ਦੁਆਦਸ ਸੇਵਾ ॥ ਜਉ ਗੁਰ ਦੇਉ ਸਭੈ ਬਿਖ ਸੇਵਾ ॥ ੭ ॥
ਜਉ ਗੁਰਦੇਉ ਤ ਸੰਸਾ ਟੂਟੈ ॥ ਜਉ ਗੁਰ ਦੇਉ ਤ ਜਮਤੇ ਛੂਟੈ ॥
ਜਉ ਗੁਰਦੇਉ ਤ ਭਉਜਲ ਤਰੈ ॥ ਜਉ ਗੁਰ ਦੇਉ ਤ ਜਨਮਿ ਨ ਮਰੈ ॥ ੮ ॥
ਜਉ ਗੁਰਦੇਉ ਅਠ ਦਸ ਬਿਉਹਾਰ ॥ ਜਉ ਗੁਰ ਦੇਉ ਅਠਾਰਹ ਭਾਰ ॥
ਬਿਨੁ ਗੁਰਦੇਉ ਅਵਰ ਨ ਹੀ ਜਾਈ ॥ ਨਾਮ ਦੇਉ ਗੁਰ ਕੀ ਸਰਣਾਈ ॥੯॥੧॥੨॥੧੧॥

(ਭੈਰਉ ਨਾਮ ਦੇਵ ਜੀਉ ਘਰੁ ੨, ਆਦਿ ਗ੍ਰੰਥ, ਪੰਨਾ ੧੧੬੭)

**ਰਾਗ ਭੈਰਉ** | **ਤਿੰਨ ਤਾਲ**

| × | 2 | 0 | 3 |
|---|---|---|---|
| | **ਸਥਾਈ :** | ਗ ਮ ਧੁ ਧੁ | ਪ ਪ ਧੁ ਮ |
| | | ਸ ਤਿ ਸ ਤਿ | ਸ ਤਿ ਸਤਿ ਡਿ |
| ਧੁਧੁ ਮਪ ਪ ਪ | ਮਪ ਧੁਪ ਮ ਗ | ਮ -ਮ ਮ -ਮ | ਗ ਰੇ ਗਮ ਪਪ |
| ਸs ਤਿs ਗੁ ਰ | ਦੇs ss s ਵ | ਝੂ sਠੁ ਝੂ sਠੁ | ਝੂ sਠ ਝੂs sਠੁ |
| ਮ ਮਗ ਮ ਗ | ਰੇ - ਸਾ ਸਾ | | |
| ਆ sਨ ਸ ਭ | ਸੇ s s ਵ | | |
| | **ਅੰਤਰਾ :** | ਮ - ਪ ਪ | ਧੁ - ਨੀ ਨੀ |
| | | ਜਉ s ਗੁ ਰ | ਦੇ s ਉ ਤ |
| ਸਾਂ ਸਾਂ - ਸਾਂ | ਰੇਂ ਰੇਂ ਸਾਂ ਸਾਂ | ਨੀ ਸਾਂ ਗਂ ਮੇਂ | ਰੇਂ - ਸਾਂ ਸਾਂ |
| ਮਿ· ਲੈ s ਮੁ | ਰਾ s s ਰਿ | ਜਉ s ਗੁ ਰ | ਦੇ s ਉ ਤ |
| ਰੇਂ ਰੇਂ ਸਾਂਨੀ ਸਾਂ | ਧੁ ਮ ਪ ਪ | ਗ ਮ ਪ ਧੁ | ਸਾਂ ਨੀ ਧੁ ਪ |
| ਉ ਤ ਰੈs s | ਪਾ s s ਰਿ | ਜਉ s ਗੁ ਰ | ਦੇ s ਉ ਤ |
| ਗ ਮ ਗਮ ਪਮ | ਰੇ ਰੇ ਸਾ - | ਨ਼ੀ ਸਾ ਗ ਮ | ਪ - ਗ ਮ |
| ਬੈ s ਕੁੰs ਠs | ਤ ਰੈ s s | ਜਉ s ਗੁ ਰ | ਦੇ s ਉ ਤ |
| ਪਧ ਨੀਸਾਂ ਧੁਰੇਂ ਰੇਂਸਾ | ਨੀਸਾਂ ਧੁਨੀ ਪਧੁ ਮਪ | | |
| ਜੀs ss ਵs ਤs | ਮs ਰੈs ss ss | | |



## ਬਸੰਤੁ ਬਾਣੀ ਨਾਮ ਦੇਉ ਜੀ ਕੀ

### ੧ੳ ਸਤਿਗੁਰ ਪ੍ਰਸਾਦਿ ॥

ਸਾਹਿਬੁ ਸੰਕਟਵੈ ਸੇਵਕੁ ਭਜੈ ॥ ਚਿਰੰਕਾਲ ਨ ਜੀਵੈ ਦੋਊ ਕੁਲ ਲਜੈ ॥ ੨ ॥
ਤੇਰੀ ਭਗਤਿ ਨ ਛੋਡਉ ਭਾਵੈ ਲੋਗੁ ਹਸੈ ॥ ਚਰਨ ਕਮਲ ਮੇਰੇ ਹੀਅਰੇ ਬਸੈਂ ॥ ੧ ॥ ਰਹਾਉ ॥
ਜੈਸੇ ਅਪਨੇ ਧਨਹਿ ਪ੍ਰਾਨੀ ਮਰਨ ਮਾਂਡੈ ॥ ਤੈਸੇ ਸੰਤ ਜਨਾਂ ਰਾਮ ਨਾਮੁ ਨ ਛਾਡੈਂ ॥ ੨ ॥
ਗੰਗਾ ਗਇਆ ਗੋਦਾਵਰੀ ਸੰਸਾਰ ਕੇ ਕਾਮਾ ॥ ਨਾਰਾਇਣੁ ਸੁਪ੍ਰਸੰਨ ਹੋਇ ਤ ਸੇਵਕੁ ਨਾਮਾ ॥ ੩ ॥ ੧ ॥

(ਆਦਿ ਗ੍ਰੰਥ, ਪੰਨਾ ੧੧੯੫)

## ਰਾਗ ਬਸੰਤੁ — ਤਿੰਨ ਤਾਲ

| × | 2 | 0 | 3 |
|---|---|---|---|
| **ਸਥਾਈ :** | ਮੰ ਧੁ | ਮੰਧੁ ਨੀਸਾਂ ਨੀ ਧੁ | ਪਧੁ ਮੰਪ ਮੰ ਗ |
| | ਤੇ ਰੀ | ਭs ਗs ਤਿ ਨ | ਛੋs ਡਉ ਭਾ ਵੈ |
| ਮੰ ਧੁ ਨੀ ਰੇਂ | ਸਾਂ - - - | ਨੀ ਨੀਰੇਂ ਨੀ ਧੁ | ਨੀ ਧੁ ਪ ਪ |
| ਲੋ s ਗੁ ਹ | ਸੇ s s s | ਚ ਰs ਨ ਕ | ਮ ਲ ਮੇ ਰੇ |
| ਮੰ ਮੰਧੁ ਮੰ ਗ | ਮੰ ਗ ਰੇ ਸਾ | ਸਾ ਰੇ ਸਾ ਮ | ਮ ਮੰ ਮ ਗ |
| ਹੀ ਅs ਰੇ ਬ | ਸੈਂ s s s | ਚ ਰ ਨ ਕ | ਮ ਲ ਮੇ ਰੇ |
| ਨੀਨੀ ਧੁਨੀ ਮੰਧੁ ਨੀਰੇਂ | ਸਾ - | | |
| ਹੀs ਅs ਰੇs ਬs | ਸੈਂ s | | |
| **ਅੰਤਰਾ :** | | ਨੀਧੁ ਨੀ ਮੰ ਗ | ਮੰ ਮੰ ਧੁ ਮੰਧੁ |
| | | ਸਾs s ਹਿ ਬੁ | ਸੰ ਕ ਟ ਵੈs |
| ਮੰਧੁ ਨੀਸਾਂ ਸਾਂ ਸਾਂ | ਨੀ ਰੇਂ ਸਾਂ - | ਨੀ ਰੇਂ ਗਂ ਰੇਂ | ਮੰ ਗਂ ਰੇਂ ਸਾ |
| ਸੰs ss ਵ ਕੁ | ਭ ਜੈ s s | ਚਿ ਰੰ s ਕਾ | sਲ ਨ ਜੀ ਵੈ |
| ਸਾਂਨੀ ਧੁਨੀ ਰੇਂ ਨੀ | ਧੁ ਪ | | |
| ਦੋs ਊs ਕੁ ਲ | ਲ ਜੈ | | |



ਲੋਭ ਲਹਰਿ ਅਤਿ ਨੀਝਰ ਬਾਜੈ ॥ ਕਾਇਆ ਡੂਬੈ ਕੇਸਵਾ ॥ ੧ ॥
ਸੰਸਾਰੁ ਸਮੁੰਦੇ ਤਾਰਿ ਗੋੁਬਿੰਦੇ ॥
ਤਾਰਿ ਲੈ ਬਾਪ ਬੀਠੁਲਾ ॥ ੧ ॥ ਰਹਾਉ ॥
ਅਨਿਲ ਬੇੜਾ ਹਉ ਖੇਵਿ ਨ ਸਾਕਉ ॥
ਤੇਰਾ ਪਾਰੁ ਨ ਪਾਇਆ ਬੀਠੁਲਾ ॥ ੨ ॥
ਹੋਹੁ ਦਇਆਲੁ ਸਤਿਗੁਰੁ ਮੇਲਿ ਤੂ ਮੋਕਉ ॥
ਪਾਰਿ ਉਤਾਰੇ ਕੇਸਵਾ ॥ ੩ ॥
ਨਾਮਾ ਕਹੈ ਹਉ ਤਰਿ ਭੀ ਨ ਜਾਨਉ ॥
ਮੋ ਕਉ ਬਾਹ ਦੇਹਿ ਬਾਹ ਦੇਹਿ ਬੀਠੁਲਾ ॥ ੪ ॥ ੨ ॥

(ਬਸੰਤੁ ਬਾਣੀ ਨਾਮ ਦੇਉ ਜੀ ਕੀ, ਆਦਿ ਗ੍ਰੰਥ, ਪੰਨਾ ੧੧੯੬)

**ਰਾਗ ਬਸੰਤ** **ਇਕ ਤਾਲ**

| × | | 0 | | 2 | | 0 | | 3 | | 4 | |
|---|---|---|---|---|---|---|---|---|---|---|---|
| | | | | | | **ਸਥਾਈ :** | | | | - | ਮੰਧੁ |
| | | | | | | | | | | s | ਸੰs |
| ਮੰਧੁ | ਨੀਸਾਂ | ਨੀਧੁ | ਨੀ | ਧੁ | ਪ | ਧੁਮੰ | ਪ | ਮੰਗ | ਮੰ | ਗ | - |
| ਸਾs | ਰੁs | ਸs | ਮੁੰ | ਦੇ | s | ਤਾs | ਰਿ | ਗੋੁs | ਬਿੰ | ਦੇ | s |
| ਗੁਮੰ | ਧੁਨੀ | ਮੰਨੀ | ਮੰ | ਗ | ਗ | ਮੰਗ | ਮੰ | ਗ | ਰੇ | ਸਾ | - |
| ਤਾs | sਰਿ | ਲੈs | | s | ਪੁ | ਬੀs | s | ਠੁ | ਲਾ | s | s |
| ਸਾ | ਮ | ਮ | ਮਮੰ | ਮਮ | ਗ | ਮੰਧੁ | ਨੀਸਾਂ | ਧੁਰੇਂ | ਰੇਂਸਾਂ | ਨੀ | ਧੁ |
| ਤਾ | ਰਿ | ਲੈ | ਬਾs | ss | ਪੁ | ਬੀs | ss | ss | ਠs | ਲਾ | s |
| | | | | | | **ਅੰਤਰਾ :** | | | | | |
| ਮੰ | ਗ | ਗ | ਮੰਮੰ | ਧ | ਮੰਧ | ਮੰਧੁ | ਨੀਸਾਂ | ਸਾਂ | ਨੀ | ਰੇਂ | ਸਾਂ |
| ਲੋ | ਭ | ਲ | ਹਰਿ | ਅ | ਤਿs | ਨੀs | ਝs | ਟ | ਬਾ | s | ਜੈ |
| ਗਾਂਰੇ | ਮੰ | ਗਾਂ | ਰੇਂ | ਸਾਂ | - | ਸਾਂਨੀ | ਧੁਨੀ | ਰੇਂਰੇਂ | ਸਾਂਨੀ | ਧੁਪ | ਮੰਗ |
| ਕਾs | s | ਇਆ | ਡੂ | ਬੈ | s | ਕੇs | ss | ਸs | ਵਾs | ss | ss |
| ਗਮੰ | ਧੁਨੀ | ਮੰਧੁ | ਮੰਨੀ | ਮੰ | ਗ | ਮੰਗ | ਮੰ | ਗ | ਰੇ | ਸਾ | |
| ਕਾs | ss | ਇਆ | ਡੂs | ਬੈ | s | ਕੇs | s | ਸ | ਵਾ | s | |



ਸਹਜ ਅਵਲਿ ਧੂੜਿ ਮਣੀ ਗਾਡੀ ਚਾਲਤੀ ॥
ਪੀਛੈ ਤਿਨਕਾ ਲੈ ਕਰਿ ਹਾਂਕਤੀ ॥ ੧ ॥
ਜੈਸੇ ਪਨਕਤ ਥ੍ਰਟਿਟਿ ਥਾਂਕਤੀ ॥
ਸਰਿ ਧੋਵਨ ਚਾਲੀ ਲਾਡੁਲੀ ॥ ੧ ॥ ਰਹਾਉ ॥
ਧੋਬੀ ਧੋਵੈ ਬਿਰਹ ਬਿਰਾਤਾ ॥ ਹਰਿ ਚਰਨ ਮੇਰਾ ਮਨੁ ਰਾਤਾ ॥ ੨ ॥
ਭਣਤਿ ਨਾਮ ਦੇਉ ਰਮਿ ਰਹਿਆ ॥ ਅਪਨੇ ਭਗਤ ਪਰ ਕਰ ਦਇਆ ॥ ੩ ॥ ੩ ॥

(ਬਸੰਤੁ ਬਾਣੀ ਨਾਮ ਦੇਉ ਜੀ ਕੀ, ਆਦਿ ਗ੍ਰੰਥ, ਪੰਨਾ ੧੧੯੬)

## ਰਾਗ ਬਸੰਤ — ਤਿੰਨ ਤਾਲ

| × | 2 | 0 | 3 |
|---|---|---|---|
| ਸਥਾਈ : | ਮੰ ਧੁ | ਨੀਂ ਰੇਂ ਨੀ ਸਾਂ | ਨੀਧੁ ਨੀ ਧੁ ਪ |
| | ਜੈ ਸੇ | ਪ ਨ ਕ ਤ | ਥ੍ਰs s ਟਿ ਟ |
| ਮੰ ਗ ਮੰ ਧ | ਸਾਂ - ਮੰ ਧ | ਸਾਂ ਨੀ ਧੁ ਪ | ਧਮੰ ਪ ਮੰ ਗ |
| ਹਾਂ s s ਕ | ਤੀ s ਸ ਰਿ | ਧੋ s ਵ ਨ | ਚਾs s ਲੀ s |
| ਮੰ ਗ ਮੰ ਗ | ਰੇ ਸਾ | | |
| ਲਾ s s ੜ | ਲੀ s | | |
| ਅੰਤਰਾ : | | ਮੰ ਮੰ ਗੰ ਗੰ | ਮੰ ਮੰ ਧੁ ਧੁ |
| | | ਸਹ ਜ ਅਵ ਲਿ | ਧੂ ੜਿ ਮ ਣੀ |
| ਸਾਂ ਸਾਂ ਸਾਂ ਸਾਂ | ਨੀ ਰੇਂ ਸਾਂ - | ਗਂ ਰੇਂ ਮੰ ਗ | ਰੇਂ ਰੇਂ ਸਾਂ ਸਾਂ |
| ਗਾ s ਡੀ s | ਚਾ ਲ ਤੀ s | ਪੀ s ਛੈ s | ਤਿ ਨ ਕਾ ਲੈ |
| ਨੀ ਸਾਂ ਰੇਂ ਨੀ | ਧੁ ਪ | | |
| ਕ ਰ ਹਾਂ ਕ | ਤੀ s | | |



## ਸਾਰੰਗ ਬਾਣੀ ਨਾਮ ਦੇਉ ਜੀ ਕੀ ॥

### ੧ੴ ਸਤਿਗੁਰ ਪ੍ਰਸਾਦਿ ॥

ਕਾਂਏ ਰੇ ਮਨ ਬਿਖਿਆ ਬਨ ਜਾਇ ॥ ਭੂਲੌ ਰੇ ਠਗਮੂਰੀ ਖਾਇ ॥ ੧ ॥ ਰਹਾਉ ॥
ਜੈਸੇ ਮੀਨੁ ਪਾਨੀ ਮਹਿ ਰਹੈ ॥ ਕਾਲ ਜਾਲ ਕੀ ਸੁਧਿ ਨਹੀ ਲਹੈ ॥
ਜਿਹਬਾ ਸੁਆਦੀ ਲੀਲਿਤ ਲੋਹ ॥ ਐਸੇ ਕਨਿਕ ਕਾਮਨੀ ਬਾਧਿਓ ਮੋਹ ॥ ੧ ॥
ਜਿਉ ਮਧੁ ਮਾਖੀ ਸੰਚੈ ਅਪਾਰ ॥ ਮਧੁ ਲੀਨੋ ਮੁਖਿ ਦੀਨੀ ਛਾਰੁ ॥
ਗਊ ਬਾਛ ਕਉ ਸੰਚੈ ਖੀਰੁ ॥ ਗਲਾ ਬਾਂਧਿ ਦੁਹਿ ਲੇਇ ਅਹੀਰੁ ॥ ੨ ॥
ਮਾਇਆ ਕਾਰਨ ਸ੍ਰਮੁ ਅਤਿ ਕਰੈ ॥ ਸੋ ਮਾਇਆ ਲੈ ਗਾਡੈ ਧਰੈ ॥
ਅਤਿ ਸੰਚੈ ਸਮਝੈ ਨਹੀ ਮੂੜ੍ਹ ॥ ਧਨੁ ਧਰਤੀ ਤਨ ਹੋਇ ਗਇਓ ਧੂੜਿ ॥ ੨ ॥
ਕਾਮ ਕ੍ਰੋਧ ਤ੍ਰਿਸਨਾ ਅਤਿ ਜਰੈ ॥ ਸਾਧ ਸੰਗਤਿ ਕਬਹੂ ਨਹੀ ਕਰੈ ॥
ਕਹਤ ਨਾਮ ਦੇਉ ਤਾ ਚੀ ਆਣਿ ॥ ਨਿਰਭੈ ਹੋਇ ਭਜੀਐ ਭਗਵਾਨ ॥ ੪ ॥ ੧ ॥

(ਆਦਿ ਗ੍ਰੰਥ, ਪੰਨਾ ੧੨੫੨)

**ਰਾਗ ਸਾਰੰਗ** — **ਤਿੰਨ ਤਾਲ**

| × | 2 | 0 | 3 |
|---|---|---|---|
| **ਸਥਾਈ :** | ਪਮ ਰੇਮ | ਪਨੀ ਸਾਂ ਨ਼ੀ ਪ | ਮ ਰੇ ਨ਼ੀ ਸਾ |
| | ਕਾਂs ਏs | ਰੇs s ਮ ਨ | ਬਿ ਖਿਅ ਬ ਨ |
| ਰੇ - - ਰੇ | - ਮ ਰੇ ਮ | ਪ - ਪ ਪ | ਨ਼ੀਪ ਮਪ ਨੀਸਾਂ ਰੇਂ |
| ਜਾ s s ਇ | s ਭੂ s ਲੌ | ਰੇ s ਠ ਗ | ਮੂs ss ਰੀs s |
| ਸਾਂਰੇਂ ਸਾਂਨੀ ਸਾਂਨ਼ੀ ਪਮ | ਰੇਸਾ ਨ਼ੀਸਾ | | |
| ਖਾs ss ss ss | ਇs ss | | |
| **ਅੰਤਰਾ :** | | ਮ - ਪ - | ਨ਼ੀ ਪ ਨੀ ਨੀ |
| | | ਜੈ s ਸੇ s | ਮੀ s ਨੁ ਪਾ |
| ਸਾਂ - ਸਾਂ ਸਾਂ | ਸਾਂਰੇਂ ਨੀ ਸਾਂ - | ਨੀ - ਸਾਂ ਰੇਂ | - ਮੰ ਰੇਂ ਸਾਂ |
| ਨੀ s ਮ ਹਿ | ਰs ਹੈ s s | ਕਾ s ਲ ਜਾ | s ਲ ਕੀ s |
| ਨ਼ੀ ਸਾਂ ਰੇਂ- ਸਾਂ | ਨੀਸਾਂ ਰੇਂਸਾਂ ਨ਼ੀ ਪ | ਪ ਨ਼ੀ ਮ ਪ | ਮਪ ਨੀਸਾਂ ਨ਼ੀ ਪ |
| ਸੁ ਧਿ ਨਹੀ ਲ | ਹੈs ss s s | ਜਿ ਹ ਬਾ s | ਸਆ ss ਦੀ s |
| ਰੇ ਮ ਪ ਮ | ਰੇ - ਸਾ ਸਾਸਾ | ਰੇ ਮ ਰੇ ਪ | ਮ ਨ਼ੀ ਪ - |
| ਲੀ s ਲਿ ਤ | ਲੋ s ਹ ਐਸੇ | ਕ ਨਿ ਕ ਕਾ | s ਮ ਨੀ s |
| ਨੀਪ ਮਪ ਨੀਸਾਂ ਰੇਂ | ਨ਼ੀ ਪ | | |
| ਬਾs ss ਧਿਓ s | ਮੋ ਹ | | |



ਬਦਹੁ ਕੀ ਨਹੀ ਹੋੜ ਮਾਧਉ ਮੋ ਸਿਉ ॥
ਠਾਕੁਰ ਤੇ ਜਨੁ ਜਨ ਤੇ ਠਾਕੁਰੁ ਖੇਲੁ ਪਰਿਓ ਹੈ ਤੋ ਸਿਉ ॥ ੧ ॥ ਰਹਾਉ ॥
ਆਪਨ ਦੇਉ ਦੇਹੁਰਾ ਆਪਨ ਆਪ ਲਗਾਵੈ ਪੂਜਾ ॥
ਜਲ ਤੇ ਤਰੰਗ ਤਰੰਗ ਤੇ ਹੈ ਜਲੁ ਕਹਨ ਸੁਨਨ ਕਉ ਦੂਜਾ ॥ ੧ ॥
ਆਪਹਿ ਗਾਵੈ ਆਪਹਿ ਨਾਚੈ ਆਪਿ ਬਜਾਵੈ ਤੂਰਾ ॥
ਕਹਤ ਨਾਮਦੇਉ ਤੂੰ ਮੇਰੋ ਠਾਕੁਰੁ ਜਨੁ ਊਰਾ ਤੂੰ ਪੂਰਾ । ੨ ॥
(ਸਾਰੰਗ ਬਾਣੀ ਨਾਮ ਦੇਉ ਜੀ ਕੀ, ਆਦਿ ਗ੍ਰੰਥ, ਪੰਨਾ ੧੨੫੨)

**ਰਾਗ ਸਾਰੰਗ** — **ਤਿੰਨ ਤਾਲ**

| × | 2 | 0 | 3 |
|---|---|---|---|
| | ਸਥਾਈ : | ਪਨ਼ੀ | ਪਮ ਰੇਮ ਰੇਸਾ ਨ਼ੀਸਾ |
| | | ਬs | ਦਹ਼ ਕੀs ss ਨਹੀ |
| ਰੇ - - ਰੇ | ਮ ਰੇ ਪ ਮ | ਰੇ - ਸਾ ਰੇ | ਮ ਰੇ - ਮ |
| ਹੌ s s ਡ | ਮਾ s ਧਉ s | ਮੋ s ਜਿਉ ਠਾ | s ਕੁ s ਰ |
| ਨ਼ੀ ਪ ਪ ਪ | ਨ਼ੀ ਪ ਮ ਪ | ਨੀ - ਸਾਂਸਾਂ ਨੀ | ਨੀ ਸਾਂ ਰੇਂ ਮਂ |
| ਤੇ s ਜ ਨੁ | ਜ ਨ ਤੇ s | ਠਾ s ਕੁਰੁ ਖੇ | s ਲੁ s ਪ |
| ਰੇਂ - ਸਾਂ - | ਸਾਂਰੇਂ ਸਾਂਨੀ ਸਾਂਨ਼ੀ ਪਨ਼ੀ | ਪਮ ਪਮ ਰੇਸਾ | |
| ਰਿਓ s ਹੈ s | ਤੌs ss ss ss | ਸਿਉ ss ss | |
| | ਅੰਤਰਾ : | ਮ | ਪ ਨ਼ੀ ਪ ਨੀ |
| | | ਆ | s ਪ s ਨ |
| ਸਾਂ - ਨੀ ਸਾਂ | - ਸਾਂ ਨੀ - | ਸਾਂ ਸਾਂ ਸਾਂ ਨੀ | ਸਾਂ ਰੇਂ - ਮਂ |
| ਦੇ s ਉ ਦੇ | s ਹੁ ਰਾ s | ਆ ਪ ਨ ਆ | s ਪ s ਲ |
| ਰੇਂ - ਸਾਂ - | ਰੇਂਸਾਂ ਨੀਸਾਂ ਰੇਂ ਸਾਂ | ਨ਼ੀ ਨ਼ੀ ਪ ਨ਼ੀ | ਪ ਨ਼ੀ ਮ ਪ |
| ਗਾ s ਵੈ s | ਪੂs ss s s | ਜਾ s s ਜ | ਲ ਤੇ s ਤ |
| ਮਪ ਨੀਸਾਂ ਨ਼ੀ ਪ | ਰੇ ਮ ਨ਼ੀ ਪ | ਰੇ - ਸਾ ਸਾ | ਰੇ ਮ ਰੇ ਪ |
| ਰੰs ss ਗ ਤ | ਰੰ ਗ ਤੇ s | ਹੈ s ਜ ਲੁ | ਕ ਹ ਨ ਸੁ |
| ਮ ਨ਼ੀ ਪ - | ਨ਼ੀਪ ਮਪ ਨੀਸਾਂ ਰੇ | ਸਾਂਨ਼ੀ ਪਮ ਰੇਸਾ | |
| ਨ ਨ ਕਉ s | ਦੂs ss ss s | ਜਾs ss ss | |



ਦਾਸ ਅਨਿੰਨ ਮੇਰੋ ਨਿਜ ਰੂਪ ॥
ਦਰਸਨ ਨਿਮਖ ਤਾਪ ਤ੍ਰਈ ਮੋਚਨ ਪਰਸਤ ਮੁਕਤਿ ਕਰਤ ਗ੍ਰਿਹ ਕੂਪ ॥ ੧ ॥ ਰਹਾਉ ॥
ਮੇਰੀ ਬਾਂਧੀ ਭਗਤੁ ਛਡਾਵੈ ਬਾਂਧੈ ਭਗਤੁ ਨ ਛੂਟੈ ਮੋਹਿ ॥
ਏਕ ਸਮੈ ਮੋਕਉ ਗਹਿ ਬਾਂਧੈ ਤਉ ਫੁਨਿ ਮੋ ਪੈ ਜਬਾਬੁ ਨਾ ਹੋਇ ॥ ੧ ॥
ਮੈ ਗੁਨ ਬੰਧ ਸਗਲ ਕੀ ਜੀਵਨਿ ਮੇਰੀ ਜੀਵਨਿ ਮੇਰੇ ਦਾਸ ॥
ਨਾਮਦੇਵ ਜਾਕੇ ਜੀਅ ਐਸੀ ਤੈਸੋ ਤਾਕੈ ਪ੍ਰੇਮ ਪ੍ਰਗਾਸ ॥ ੩ ॥ ੩ ॥

(ਸਾਰੰਗ ਬਾਣੀ ਨਾਮਦੇਵ ਜੀ ਕੀ, ਆਦਿ ਗ੍ਰੰਥ, ਪੰਨਾ ੧੨੫੨)

**ਰਾਗ ਸਾਰੰਗ** **ਤਿੰਨ ਤਾਲ**

| × | | | | 2 | | | | 0 | | | | 3 | | | |
|---|---|---|---|---|---|---|---|---|---|---|---|---|---|---|---|
| **ਸਥਾਈ :** | | | | - | ਪਨ਼ੀ | ਮ | ਪ | ਪਨੀ | ਸਾਂਰੇਂ | ਨੀਸਾਂ | ਨ਼ੀ | ਪ | ਰੇ | - | ਮ |
| | | | | s | ਦਾs | s | ਸ | ਅs | ਨਿੰs | ਨs | ਮੇ | ਰੋ | ਨਿ | s | ਜ |
| ਨ਼ੀ | ਪ | - | - | ਪ | ਮਰੇ | ਪ | ਮ | ਰੇ | ਰੇ | ਸਾ | ਸਾ | ਨ਼ੀਸਾ | ਰੇਮਂ | ਰੇ | ਮ |
| ਰੂ | s | s | s | ਪ | ਦਰ | | ਨ | ਨਿ | ਮ | ਖ | ਤਾ | ss | ਪs | ਤ੍ਰ | ਈ |
| ਨ਼ੀ | ਧ | ਪ | ਪ | - | ਮਪ | ਨ਼ੀ | ਪ | ਨੀ | ਨੀ | ਸਾਂ | ਸਾਂ | ਨੀਸਾਂ | ਰੇਂਮਂ | ਰੇਂ | ਸਾਂ |
| ਮੋ | s | ਚ | ਨ | s | ਪਰ | ਸ | ਤ | ਮੁ | ਕ | ਤਿ | ਕ | ਰs | ਤs | ਗ੍ਰਿ | ਹ |
| ਸ ਰੇਂ | ਸਾਂਨ਼ੀ | ਪਮ | ਰੇਸਾ | ਨ਼ੀਸਾ | | | | | | | | | | | |
| ਕੂs | ss | ss | ss | ਪs | | | | | | | | | | | |
| **ਅੰਤਰਾ :** | | | | - | ਮ | - | ਪ | ਨ਼ੀ | ਪ | ਨੀ | - | ਸਾਂ | ਸਾਂ | ਸਾਂ | ਸਾਂ |
| | | | | s | ਮੇ | s | ਰੀ | ਬਾਂ | s | ਧੀ | s | ਭ | ਗ | ਤੁ | ਛ |
| ਸਾਂਰੇਂ | ਨੀ | ਸਾਂ | - | - | ਪਨੀ | ਪ | ਨੀ | ਸਾਂ | ਸਾਂ | ਸਾਂ | ਸਾਂ | ਨੀਸਾਂ | ਰੇਂਮਂ | ਰੇਂ | ਸਾਂ |
| ਡਾs | s | ਵੈ | s | s | ਬਾਂs | s | ਧੈ | ਭ | ਗ | ਤੁ | ਨ | ਛੂs | ss | ਟੈ | s |
| ਨੀਸਾਂ | ਰੇਂਸਾਂ | ਨ਼ੀ | ਪ | - | ਪਨ਼ੀ | ਮ | ਪ | ਮਪ | ਨੀਸਾਂ | ਨ਼ੀ | ਪ | ਮਰੇ | - | ਪ | ਮ |
| ਮੋs | ss | ਹਿ | s | s | ਏs | ਕ | ਸ | ਮੈs | ss | ਮੋ | s | ਕਉ | s | ਗ | ਹਿ |
| ਰੇ | - | ਸਾ | - | - | ਰੇਮ | ਰੇ | ਪ | ਮ | ਨ਼ੀ | ਪ | ਪ | ਨ਼ੀਪ | ਮਪ | ਨੀਸਾਂ | ਰੇਂਸਾਂ |
| ਬਾਂ | s | ਧੈ | s | s | ਤਉ | ਫੁ | ਨਿ | ਮੋ | s | ਪੈ | ਜ | ਬਾs | ss | ਬੁs | ਨs |
| ਰੇਂਸਾਂ | ਨ਼ੀਨ਼ੀ | ਪਮ | ਰੇਸਾ | ਨ਼ੀਸਾ | | | | | | | | | | | |
| ਹੋਂs | ss | ਇs | ss | ss | | | | | | | | | | | |



## ਰਾਗ ਮਲਾਰ ਬਾਣੀ ਭਗਤ ਨਾਮਦੇਵ ਜੀਉ ਕੀ

### ੧ਓ ਸਤਿਗੁਰ ਪ੍ਰਸਾਦਿ ॥

ਸੇਵੀਲੇ ਗੋਪਾਲ ਰਾਇ ਅਕੁਲ ਨਿਰੰਜਨ ॥
ਭਗਤਿ ਦਾਨੁ ਦੀਜੈ ਜਾਚਹਿ ਸੰਤ ਜਨ ॥ ੧ ॥ ਰਹਾਉ ॥
ਜਾਂ ਚੈ ਘਰਿ ਦਿਗ ਦਿਸੈ ਸਰਾਇਚਾ ਬੈਕੁੰਠ ਭਵਨ ਚਿਤ੍ਰਸਾਲਾ
ਸਪਤਲੋਕ ਸਾਮਾਨਿ ਪੂਰੀਅਲੇ ॥ ਜਾਂਚੈ ਘਰਿ ਲਛਿਮੀ ਕੁਆਰੀ ॥
ਚੰਦੁ ਸੂਰਜੁ ਦੀਵੜੇ ਕਉਤਕੁ ਕਾਲੁ ਬਪੁੜਾ ਕੋਟਵਾਲੁ ਸੁ ਕਰਾ ਸਿਰੀ ॥
ਸੁ ਐਸਾ ਰਾਜਾ ਸ੍ਰੀ ਨਰਹਰੀ ॥ ੧ ॥
ਜਾਂ ਚੈ ਘਰਿ ਕੁਲਾਲੁ ਬ੍ਰਹਮਾ ਚਤੁਰ ਮੁਖੁ ਡਾਂਵੜਾ
ਜਿਨਿ ਬਿਸ੍ਵ ਸੰਸਾਰੁ ਰਾਚੀਲੇ ॥ ਜਾਂਕੈ ਘਰਿ ਈਸਰੁ ਬਾਵਲਾ
ਜਗਤ ਗੁਰੂ ਤਤ ਸਾਰਖਾ ਗਿਆਨੁ ਭਾਖੀਲੇ ॥
ਪਾਪ ਪੁੰਨ ਜਾਂ ਚੈ ਡਾਂਗੀਆ ਦੁਆਰੈ ਚਿਤ੍ਰ ਗੁਪਤੁ ਲੇਖੀਆ ॥
ਧਰਮਰਾਇ ਪਰੁਲੀ ਪ੍ਰਤਿਹਾਰੁ ॥ ਸੋ ਐਸਾ ਰਾਜਾ ਸ੍ਰੀ ਗੋਪਾਲੁ ॥ ੨ ॥
ਜਾਂ ਚੈ ਘਰਿ ਗਣ ਗੰਧਰਬ ਰਿਖੀ ਬਪੁੜੇ ਢਾਢੀਆ ਗਾਵੰਤ ਆਛੈ ॥
ਸਰਬ ਸਾਸਤ੍ਰ ਬਹੁ ਰੂਪੀਆ ਅਨਗਰੂਆ ਅਖਾੜਾ ਮੰਡਲੀਕ ਬੋਲ ਬੋਲਹਿ ਕਾਛੇ ॥
ਚਉਰ ਢੂਲ ਜਾਂ ਚੈ ਹੈ ਪਵਣੁ ॥ ਚੇਰੀ ਸਕਤਿ ਜੀਤਿਲੇ ਭਵਣੁ ॥
ਅੰਡ ਟੂਕ ਜਾਚੈ ਭਸਮਤੀ ॥ ਸੁੋ ਐਸਾ ਰਾਜਾ ਤ੍ਰਿਭਵਣ ਪਤੀ ॥੩॥
ਜਾਂ ਚੈ ਘਰਿ ਕੂਰਮਾਂ ਪਾਲੁ ਸਹਸ੍ਰ ਫਨੀ ਬਾਸਕੁ ਸੇਜ ਵਾਲੂਆ ॥
ਅਠਾਰਹ ਭਾਰ ਬਨਾਸਪਟੀ ਮਾਲਣੀ ਛਿਨਵੈ ਕਰੋੜੀ ਮੇਘ ਮਾਲਾ ਪਾਣੀ ਹਾਰੀਆ ॥
ਨਖ ਪ੍ਰਸੇਵ ਜਾ ਚੈ ਸੁਰਸਰੀ ॥ ਸਪਤ ਸਮੁੰਦ ਜਾਂ ਚੈ ਘੜਥਲੀ ॥
ਏਤੇ ਜੀਆ ਜਾਂ ਚੈ ਵਰਤਣੀ ॥ ਸੋ ਐਸਾ ਰਾਜਾ ਤ੍ਰਿਭਵਣ ਧਣੀ ॥ ੪ ॥
ਜਾਂ ਚੈ ਘਰਿ ਨਿਕਟਵਰਤੀ ਅਰਜੁਨ ਧ੍ਰੂ ਪ੍ਰਹਲਾਦੁ ਅੰਬਰੀਕੁ ਨਾਰਦੁ ਨੇਜੈ
ਸਿਧ ਬੁਧ ਗਣ ਗੰਧਰਬ ਬਾਨਵੈ ਹੇਲਾ ॥
ਏਤੇ ਜੀਅ ਜਾਂ ਚੈ ਹਰਿ ਘਰੀ ॥ ਸਰਬ ਬਿਆਪਿਕ ਅੰਤਰ ਹਰੀ ॥
ਪ੍ਰਣਵੈ ਨਾਮਦੇਉ ਤਾਂ ਚੀ ਆਣਿ ॥ ਸਗਲ ਭਗਤ ਜਾਂਚੈ ਨੀਸਾਣਿ ॥ ੫ ॥ ੧ ॥

(ਆਦਿ ਗ੍ਰੰਥ, ਪੰਨਾ ੧੨੯੨)

**ਰਾਗ ਭੈਰਉ** — **ਇਕ ਤਾਲ**

| × | | | | 0 | | | | 2 | | | | 0 | | | | 3 | | | | 4 | | | |
|---|---|---|---|---|---|---|---|---|---|---|---|---|---|---|---|---|---|---|---|---|---|---|---|
| | | | | | | | | | | | | | | | | ਸਥਾਈ : | | | | ਸਾਰੇ | ਸਾਸਾ | ਰੇ | ਪ |
| | | | | | | | | | | | | | | | | | | | | ਸੇs | ਵੀs | ਲੇ | ਗੋ |
| ਮ | -ਮ | ਮ | ਮ | | | | | ਧਪ | ਮਪ | ਧ | ਪ | | | | | ਮ | - | ਰੇ | ਸਾ | ਸਾ | ਮ | ਰੇ | ਪ |
| ਪਾ | sਲ | ਰਾ | ਇ | | | | | ਅs | ਕੁs | ਲ | ਨਿ | | | | | ਰੰ | s | ਜ | ਨ | ਭ | ਗ | ਤਿ | ਦਾ |

| × | | | | 2 | | | | 0 | | | | 3 | | | |
|---|---|---|---|---|---|---|---|---|---|---|---|---|---|---|---|
| - | ਪ | ਪ | ਪ | ਮਪ | ਧਸਾਂ | ਧਸਾਂ | ਧਪ | ਮ | ਮ | ਰੇ | ਸਾ | | | | |
| s | ਨੁ | ਦੀ | ਜੈ | ਜ's | ss | ਚs | ਹਿs | ਸੰ | ਤ | ਜ | ਨ | | | | |
| ਅੰਤਰਾ : | | | | ਮ | - | ਮ | - | ਮ | ਮ | ਮ | ਮ | ਪ | ਪ | ਖ | ਪ |
| | | | | ਜਾਂ | s | ਚੈ | s | ਘ | ਰਿ | ਦਿ | ਗ | ਦਿ | ਸੇ | s | ਸ |
| ਪ | ਪ | ਪ | ਪ | ਸ | - | ਧ | ਪ | ਸਾਂ | ਸਾਂ | ਸਾਂ | ਸਾਂ | - | ਸਾਂ | ਸਾਂ | ਰੇਂ |
| ਰਾ | ਰਿ | ਚਾ | s | ਬੈ | s | ਕੁੰ | ਠ | ਭ | ਵ | ਨ | ਚਿ | s | ਤ੍ਰ | ਸਾ | s |
| ਸਾਂ | - | - | - | ਰੇਂ | -ਰੇਂ | ਮ | ਰੇਂ | - | ਰੇਂ | ਸਾਂ | - | ਰੇਂ | ਸਾਂ | ਧ | ਪ |
| ਲਾ | s | s | s | ਸ | sਪ | ਤ | ਲੈ | s | ਕ | ਸਾ | s | ਮਾ | s | s | ਨਿ |
| ਰੇਂ | ਸਾਂ | ਧ | ਪ | ਮ | - | - | - | ਮ | - | ਪ | - | ਧ | ਸਾਂ | ਧ | ਪ |
| ਪੂ | s | ਰੀ | ਅ | ਲੇ | s | s | s | ਜਾਂ | s | ਚੈ | s | ਘ | ਰਿ | ਲ | ਛਿ |
| ਮ | - | ਰੇ | ਪ | ਮ | - | - | ਮ | ਮ | - | ਰੇ | ਪ | ਮ | - | ਰੇ | ਸਾ |
| ਮੀ | s | s | ਕੁ | ਆ | s | s | ਰੀ | ਛੰ | s | s | ਦੁ | ਸੂ | s | ਰ | ਜੁ |
| ਰੇ | ਰੇ | ਸਾ | - | ਮ | ਰੇ | ਰੇ | ਪ | ਮ | -ਮ | ਪ | ਪ | ਧ | ਮ | ਧ | ਸਾਂ |
| ਦੀ | ਵ | ਝੇ | s | ਕਉ | s | ਤਕੁ | s | ਕਾ | sਲੁ | ਬ | ਪੁ | ਝਾ | s | ਕੋ | ਟ |
| ਸਾਂ | - | ਸਾ | ਸਾਂ | ਧ | ਧ | - | ਰੇਂ | ਸਾਂ | - | ਸਾਂ | ਸਾਂ | ਧਸਾਂ | ਰੇਂਮਂ | ਰੇਂ | ਸਾਂ |
| ਵਾ | s | ਲੁ | ਸੁ | ਕ | ਰਾ | s | ਸਿ | ਰੀ | s | s | ਸੁ | ਐs | ss | ਸਾ | s |
| ਰੇਂ | ਮਾਂ | ਧ | ਪ | ਧ | ਪ | ਮ | ਰੇ | ਮ | - | - | - | | | | |
| ਰਾ | s | ਜਾ | ਨ੍ਰੀ | s | ਨ | ਰ | ਹ | ਰੀ | s | s | s | | | | |



## ਮਲਾਰ (ਨਾਮਦੇਵ ਜੀਉ)

ਮੋ ਕਉ ਤੂੰ ਨ ਬਿਸਾਰਿ ਤੂ ਨ ਬਿਸਾਰਿ ॥ ਤੂ ਨ ਬਿਸਾਰੇ ਰਾਮਈਆ ॥੧॥ਰਹਾਉ॥
ਆਲਾਵੰਤੀ ਇਹੁ ਭ੍ਰਮੁ ਜੋ ਹੈ ਮੁਝ ਊਪਰਿ ਸਭ ਕੋਪਿਲਾ ॥
ਸੂਦੁ ਸੂਦੁ ਕਰਿ ਮਾਰਿ ਉਠਾਇਓ ਕਹਾ ਕਰਉ ਬਾਪ ਬੀਠੁਲਾ ॥੧॥
ਮੂਏ ਹੂਏ ਜਉ ਮੁਕਤਿ ਦੇਹੁਗੇ ਮੁਕਤਿ ਨ ਜਾਨੈ ਕੋਇਲਾ ॥
ਏ ਪੰਡੀਆ ਮੋਕਉ ਢੇਢ ਕਹਤ ਤੇਰੀ ਪੈਜ ਪਿਛੰਉਡੀ ਹੋਇਲਾ ॥੨॥
ਤੂ ਜੁ ਦਇਆਲੁ ਕ੍ਰਿਪਾਲੁ ਕਹੀਅਤੁ ਹੈਂ ਅਤਿ ਭੁਜ ਭਇਓ ਅਪਾਰਲਾ ॥
ਫੇਰਿ ਦੀਆ ਦੇਹੁਰਾ ਨਾਮੇ ਕਉ ਪੰਡੀਅਨ ਕਉ ਪਿਛਵਾਰਲਾ ॥੩॥੨॥

(ਆਦਿ ਗ੍ਰੰਥ, ਪੰਨਾ ੧੨੯੨)

**ਰਾਗ ਮਲਾਰ** **ਤਿੰਨ ਤਾਲ**

| × | 2 | 0 | 3 |
|---|---|---|---|
| | **ਸਥਾਈ :** | | ਮ ਪ |
| | | | ਮੋ ਕਉ |
| ਮਪਨ਼ੀਨੀ ਸਾਂ ਨੀ ਸਾਂ | ਨ਼ੀ ਪ - ਪ | ਮ ਪ ਮਪ ਨ਼ੀਪ | ਮ - ਰੇ ਸਾ |
| ਤੂੰऽऽऽ ऽ ਨ ਬਿ | ਸਾ ऽ ऽ ਰਿ | ਤੂ ऽ ਨऽ ਬਿऽ | ਸਾ ऽ ऽ ਰਿ |
| ਨ਼ੀਸਾ ਰੇਮ ਰੇ ਸ | ਨ਼ੀ - ਮ਼ ਪ਼ | ਨ਼ੀ - ਨ਼ੀ - | ਸਾ - |
| ਝੂऽ ऽऽ ਨ ਬਿ | ਸਾ ऽ ਰੇ ऽ | ਰਾ - ਮਈ ऽ | ਆ ऽ |
| | **ਅੰਤਰਾ :** | ਮ ਰੇ ਪ - | ਨ਼ੀ - ਨੀ - |
| | | ਆ ऽ ਲਾ ऽ | ਵੰ ऽ ਤੀ ऽ |
| ਸਾਂ ਸਾਂ ਸਾਂ ਸਾਂ | ਸਾਂਰੇਂ ਨੀ ਸਾਂ - | ਨੀ ਸਾਂ ਰੇਂ - | ਨੀਸਾਂ ਰੇਂਮਂ ਰੇਂ ਸਾਂ |
| ਇ ਹੁ ਭ੍ਰ ਮੁ | ਜੋऽ ऽ ਹੈ ऽ | ਮੁ ਝ ਊ ऽ | ਪऽ ਟਿऽ ਸ ਭ |
| ਰੇਂਸਾਂ ਨੀਸਾਂ ਰੇਂ ਸਾਂ | ਨ਼ੀ - ਪ - | ਮ - ਪ ਮਪ | ਨ਼ੀਨ਼ੀ ਸਾਂ ਨ਼ੀ ਪ |
| ਕੋऽ ऽऽ ऽ ਪਿ | ਲਾ ऽ ऽ ऽ | ਸੂ ऽ ਦੁ ਸੂऽ | ऽऽ ਦੁ ਕ ਰਿ |
| ਮ ਰੇ ਰੇ ਪ | ਮ - ਰੇ ਸਾ | ਸਾ ਸਾ ਮ ਰੇ | ਪ - ਪ ਪ |
| ਮਾ ऽ ਰਿ ਉ | ਠਾ ऽ ਇਉ ऽ | ਕ ਹਾ ऽ ਕ | ਰਉ ऽ ਬਾ ਪ |
| ਮਪ ਨ਼ੀਨੀ ਸਾਂਸਾਂ ਨ਼ੀਪ | ਮਮ ਰੇਸਾ | | |
| ਬੀऽ ऽऽ ऽऽ ਠੁ | ਲਾऽ ऽऽ | | |



## ਰਾਗੁ ਕਾਨੜਾ ਬਾਣੀ ਨਾਮ ਦੇਵ ਜੀਉ ਕੀ

### ੴ ਸਤਿਗੁਰ ਪ੍ਰਸਾਦਿ ॥

ਐਸੋ ਰਾਮ ਰਾਇ ਅੰਤਰਜਾਮੀ ॥
ਜੈਸੇ ਦਰਪਨ ਮਾਹਿ ਬਦਨ ਪਰਵਾਨੀ ॥੧॥ਰਹਾਉ॥
ਬਸੈ ਘਟਾ ਘਟ ਲੀਪ ਨ ਛੀਪੈ ॥
ਬੰਧਨ ਮੁਕਤਾ ਜਾਤੁ ਨ ਦੀਸੈ ॥੧॥
ਪਾਨੀ ਮਾਹਿ ਦੇਖੁ ਮੁਖੁ ਜੈਸਾ ॥
ਨਾਮੇ ਕੋ ਸੁਆਮੀ ਬੀਠਲੁ ਐਸਾ ॥੨॥੧॥

(ਆਦਿ ਗ੍ਰੰਥ, ਪੰਨਾ ੧੩੧੮)

ਰਾਗ ਕਾਨੜਾ | ਤਿੰਨ ਤਾਲ

| × | | | | 2 | | | | 0 | | | | 3 | | | |
|---|---|---|---|---|---|---|---|---|---|---|---|---|---|---|---|
| | | | | | **ਸਥਾਈ :** | ਸਾ | ਸਾ | ਨ਼ੀਸਾ | ਰੇਮ | ਗੇ | ਸਾ | ਧ਼ | - | ਨ਼ੀ | ਰੇ |
| | | | | | | ਐ | ਸੰ | ਰਾs | sਮ | ਦਾ | ਇ | ਅੰ | s | ਤ | ਰ |
| ਸਾ | - | ਸਾ | - | - | - | ਸਾ | ਰੇ | ਗੁ | ਗ | ਮ | ਪ | ਪ | ਧੁਨੀ | ਪ | ਪ |
| ਜਾ | s | ਮੀ | s | - | - | ਜੈ | ਸੇ | ਦ | ਰ | ਪ | ਨ | ਮਾ | ss | ਹਿ | ਥ |
| ਮਪ | ਨ਼ੀਪ | ਗੁ | ਮ | ਰੇ | ਸਾ | | | | | | | | | | |
| ਦs | ਨs | ਪ | ਰ | ਵਾ | ਨੀ | | | | | | | | | | |
| | | | | **ਅੰਤਰਾ :** | | | | ਮ | ਮ | ਪ | ਪ | ਨ਼ੀਧੁ | ਨ਼ੀਧੁ | ਨ਼ੀ | ਪ |
| | | | | | | | | ਬ | ਸੈ | s | ਘ | ਟਾs | ss | ਘ | ਟ |
| ਸਾਂ | - | ਸਾਂ | ਸਾਂ | ਸਾਂਰੇਂ | ਨੀ | ਸਾਂ | - | ਨੀ | ਸਾਂ | ਰੇਂ | ਸਾਂਰੇਂ | ਗੁਂ | ਮਂ | ਰੇਂ | ਸਾਂ |
| ਲੀ | s | ਪ | ਨ | ਛੀs | s | ਪੈ | s | ਥੰ | ਧਨ | ਤੇ | ss | ਮੁ | ਕ | ਤਾ | s |
| ਰੇਂਸਾਂ | ਨੀਸਾਂ | ਰੇਂ | ਸਾਂ | ਧੁ | ਨੁ | ਪ | - | ਮ | ਪ | ਪ | ਪ | ਮਪ | ਸਾਂ | ਨੀ | ਪ |
| ਜਾs | ss | ਤੁ | ਨ | ਦੀ | s | ਸੈ | s | ਥੰ | s | ਧਨ | ਤੇ | ਮੁs | ਕ | ਤਾ | s |
| ਨ਼ੀਪ | ਮਪ | ਨ਼ੀ | ਪ | ਗੁ | ਮ | ਰੇ | ਸਾ | | | | | | | | |
| ਜਾs | ss | ਤੁ | ਨ | ਦੀ | ਸੈ | ਐ | ਸੇ | | | | | | | | |



## ਪ੍ਰਭਾਤੀ ਬਾਣੀ ਭਗਤ ਨਾਮਦੇਵ ਜੀ ਕੀ

ੴ ਸਤਿਗੁਰ ਪ੍ਰਸਾਦਿ ॥

ਮਨ ਕੀ ਬਿਰਥਾ ਮਨੁ ਹੀ ਜਾਨੈ ਕੈ ਬੂਝਲ ਆਗੈ ਕਹੀਐ ॥
ਅੰਤਰਜਾਮੀ ਰਾਮੁ ਰਵਾਂਈ ਮੈ ਡਰੁ ਕੈਸੇ ਚਹੀਐ ॥੧॥
ਬੇਧੀਅਲੇ ਗੋਪਾਲ ਗੋੁਸਾਈ ॥
ਮੇਰਾ ਪ੍ਰਭੁ ਰਵਿਆ ਸਰਬੇ ਠਾਈ ॥੧॥ਰਹਾਉ॥
ਮਾਨੈ ਹਾਟੁ ਮਾਨੈ ਪਾਟੁ ਮਾਨੈ ਹੈ ਪਾਸਾਰੀ ॥
ਮਾਨੈ ਬਾਸੈ ਨਾਨਾ ਭੇਦੀ ਭਰਮਤੁ ਹੈ ਸੰਸਾਰੀ ॥੨॥
ਗੁਰ ਕੈ ਸਬਦਿ ਏਹੁ ਮਨੁ ਰਾਤਾ ਦੁਬਿਧਾ ਸਹਜਿ ਸਮਾਣੀ ॥
ਸਭੋ ਹੁਕਮੁ ਹੁਕਮੁ ਹੈ ਆਪੇ ਨਿਰਭਉ ਸਮਤੁ ਬੀਚਾਰੀ ॥੩॥
ਜੋ ਜਨ ਜਾਨਿ ਭਜਹਿ ਪੁਰਖੋਤਮੁ ਤਾਚੀ ਅਬਿਗਤੁ ਬਾਣੀ ॥
ਨਾਮਾ ਕਹੈ ਜਗ ਜੀਵਨੁ ਪਾਇਆ ਹਿਰਦੈ ਅਲਖ ਵਿਡਾਣੀ ॥੪॥੧॥

(ਆਦਿ ਗ੍ਰੰਥ, ਪੰਨਾ ੧੩੫੦-੫੧)

**ਰਾਗ ਪ੍ਰਭਾਤੀ (ਭੈਰਵ ਥਾਟ)** **ਤਿੰਨ ਤਾਲ**

| × | | | | 2 | | | | 0 | | | | | | | |
|---|---|---|---|---|---|---|---|---|---|---|---|---|---|---|---|
| | | | | | | | **ਸਥਾਈ :** | ਮ̇ | ਗ | ਰੇ̱ | ਸਾ | ਨ਼ੀ | ਸਾ | ਗ | ਮ |
| | | | | | | | | ਬੇ | ऽ | ਧੀ | ਅ | ਲੇ | ऽ | ਗੋ | ऽ |
| ਮ | - | ਮ | ਮ | ਗਮ | ਮ̇ | ਮ | ਗ | ਗ | ਮ | ਧ̱ | ਨੀ | ਸਾਂ | ਸਾਂ | ਸਾਂ | - |
| ਪਾ | ऽ | ਲ | ਗੋ̱ | ਸਾऽ | ऽ | ਈ | ऽ | ਮੇ | ਰਾ | ਪ੍ਰ | ਭੁ | ਰ | ਵਿ | ਆ | ऽ |
| ਸਾਂਨੀ | ਧ̱ਨੀ | ਸਾਂਰੇ̱ਂ | ਸਾਂਨੀ | ਧ̱ਪ | ਧ̱ਪ | ਮਮ | ਮਗ | | | | | | | | |
| ਸऽ | ਰऽ | ਬੇऽ | ऽऽ | ਠਾऽ | ऽऽ | ਈऽ | ऽऽ | | | | | | | | |
| | | | | | | | **ਅੰਤਰਾ :** | ਗ | ਮ | ਮ | - | ਧ̱ | ਧ̱ | ਨੀ | - |
| | | | | | | | | ਮ | ਨ | ਕੀ | ऽ | ਬਿ | ਰ | ਥਾ | ऽ |
| ਸਾਂ | ਸਾਂ | ਸਾਂ | - | ਰੇ̱ਂ | ਰੇ̱ਂ | ਸਾਂ | ਸਾਂ | ਨੀ | ਸਾਂ | ਗ | ਰੇ̱ਂਗਂ | ਮਂ | ਗਂ | ਰੇ̱ਂ | ਸਾਂ |
| ਮ | ਨੁ | ਹੀ | ऽ | ਜਾ | ऽ | ਨੈ | ਕੈ | ਬੂ | ऽ | ਝ | ਲऽ | ਆ | ऽ | ਗੈ | ऽ |
| ਰੇ̱ਂਸਾਂ | ਨੀਸਾਂ | ਰੇ̱ਂ | ਸਾਂ | ਨੀ | ਸਾਂ | ਧ̱ | ਪ | ਨੀ | ਧ̱ | ਮ | ਗ | ਪ | - | ਪ | - |
| ਕऽ | ਹੀऽ | ऽ | ऽ | ਐ | ऽ | ऽ | ऽ | ਅੰ | ऽ | ਤ | ਰ | ਜਾ | ऽ | ਮੀ | ऽ |
| ਧ̱ਪ | ਮਮ̇ | ਮ | ਗ | ਮ̇ | ਗ | ਰੇ̱ | ਸਾ | ਨ਼ੀ | ਸਾ | ਗ | ਮ | ਧ̱ | ਨੀ | ਸਾਂ | - |
| ਰਾऽ | ऽऽ | ਮ | ਰ | ਵਾਂ | ऽ | ਈ | ऽ | ਮੈ | ऽ | ਡ | ਰੁ | ਕੈ | ऽ | ਸੇ | ऽ |
| ਸਾਂਨੀ | ਧ̱ਨੀ | ਸਾਂਰੇ̱ | ਸਾਂਨੀ | ਧ̱ਪ | ਧ̱ਪ | ਮਮ̇ | ਮਗ | | | | | | | | |
| ਲऽ | ਹੀऽ | ऽऽ | ऽऽ | ਐऽ | ऽऽ | ऽऽ | ऽऽ | | | | | | | | |



## ਪ੍ਰਭਾਤੀ

ਆਦਿ ਜੁਗਾਦਿ ਜੁਗਾਦਿ ਜੁਗੋ ਜੁਗੁ ਤਾ ਕਾ ਅੰਤੁ ਨ ਜਾਨਿਆ ।
ਸਰਬ ਨਿਰੰਤਰਿ ਰਾਮੁ ਰਹਿਆ ਰਵਿ ਐਸਾ ਰੂਪੁ ਬਖਾਨਿਆ ॥੧॥
ਗੋਬਿਦੁ ਗਾਜੈ ਸਬਦੁ ਬਾਜੈ ॥ ਆਨਦ ਰੂਪੀ ਮੇਰੋ ਰਾਮਈਆ ॥੧॥ਰਹਾਉ॥
ਬਾਵਨ ਬੀਖੂ ਬਾਨੈ ਬੀਖੇ ਬਾਸੁ ਤੇ ਸੁਖ ਲਾਗਿਲਾ ॥
ਸਰਬੇ ਆਦਿ ਪਰਮਲਾਦਿ ਕਾਸਟ ਚੰਦਨੁ ਭੈਇਲਾ ॥੨॥
ਤੁਮ੍ ਚੇ ਪਾਰਸੁ ਹਮ ਚੇ ਲੋਹਾ ਸੰਗੇ ਕੰਚਨੁ ਭੈਇਲਾ ॥
ਤੂ ਦਇਆਲੁ ਰਤਨੁ ਲਾਲੁ ਨਾਮਾ ਸਾਚਿ ਸਮਾਇਲਾ ॥੩॥੨॥

(ਬਾਣੀ ਭਗਤ ਨਾਮਦੇਵ ਜੀਉ ਕੀ, ਆਦਿ ਗ੍ਰੰਥ, ਪੰਨਾ ੧੩੫੧)

**ਰਾਗ ਪ੍ਰਭਾਤੀ (ਭੈਰਵ ਥਾਟ)** **ਇਕ ਤਾਲ**

## ਸਥਾਈ :

| | | | | | | | | | | | |
|---|---|---|---|---|---|---|---|---|---|---|---|
| ਮ | ਮ | ਮੰ | ਮ | - | ਮ | ਗਰੇ | ਮਗ | ਰੇ | ਸਾ | - | ਸਾ |
| ਗੋ | ਬਿ | ਦੁ | ਗਾ | s | ਜੈ | ਸs | ਥs | ਦੁ | ਬਾ | s | ਜੇ |
| ਗ | ਮ | ਮ | ਪਧੁ | ਨੀਸਾਂ | ਸਾਸਾਂ | ਸਾਂਨੀ | ਧੁਨੀ | ਸਾਂਨੀ | ਧੁਪ | ਮਮੰ | ਮਗ |
| ਆ | ਨ | ਦ | ਰੂs | ਪੀs | ਮੇਰੇ | ਰਾs | ss | ਮਈ | ਆs | ss | ss |

## ਅੰਤਰਾ :

| | | | | | | | | | | | |
|---|---|---|---|---|---|---|---|---|---|---|---|
| ਗ | ਮ | ਮ | ਗਮ | ਪ | ਪ | ਪਧੁ | ਨੀਸਾਂ | ਨੀ | ਸਾ | ਸਾਂ | ਸਾ |
| ਆ | ਦਿ | ਜੁ | ਗਾs | ਦਿ | ਜੁ | ਗਾs | ਦਿ | ਜੁ | ਗੋ | ਜੁ | ਗ |
| ਗੰ | - | ਮੰ | ਗੰ | ਰੇ | ਸਾਂ | ਰੇਸਾਂ | ਨੀਸਾਂ | ਰੇਸਾ | ਧੁ | ਧੁ | ਪ |
| ਤਾs | ਕਾ | ਅੰ | ਤ | ਤ | ਨ | ਪਾs | ss | ss | ਇਆ | .s | s |
| ਸਾਂਸਾਂ | ਨੀ | ਸਾਂ | ਧੁ | ਪ | ਪ | ਧੁ | ਮ | ਮੰ | ਮ | ਗ | ਗ |
| ਸਰ | ਬ | ਨਿ | ਰੰ | ਤ | ਰਿ | ਰਾਮ | ਮ | ਰਹਿ | ਆ | ਰ | ਵਿ |
| ਮਗ | ਰੇ | ਸਾ | ਗ | ਮ | ਮ | ਧੁਨੀ | ਸਾਂਰੇਂ | ਸਾਂਨੀ | ਧੁਪ | ਮਮੰ | ਮਗ |
| ਐs | s | ਸਾ | ਰੂ | ਪੁ | ਬ | ਖਾs | ss | ss | ਨਿਆ | ss | ss |



## ਪ੍ਰਭਾਤੀ

ਅਕੁਲ ਪੁਰਖ ਇਕੁ ਚਲਿਤੁ ਉਪਾਇਆ ॥
ਘਟਿ ਘਟਿ ਅੰਤਰਿ ਬ੍ਰਹਮੁ ਲੁਕਾਇਆ ॥ ੧ ॥
ਜੀਅ ਕੀ ਜੋਤਿ ਨ ਜਾਨੈ ਕੋਈ ॥
ਤੈ ਮੈ ਕੀਆ ਸਾ ਮਾਲੂਮ ਹੋਈ ॥ ੧ ॥ ਰਹਾਉ ॥
ਜਿਉ ਪ੍ਰਗਾਸਿਆ ਮਾਟੀ ਕੁੰਭੇਉ ॥
ਆਪ ਹੀ ਕਰਤਾ ਬੀਠੁਲੁ ਦੇਉ ॥ ੨ ॥
ਜੀਅ ਕਾ ਬੰਧਨੁ ਕਰਮੁ ਬਿਆਪੈ ॥
ਜੋ ਕਿਛੁ ਕੀਆ ਸੋ ਆਪੈ ਆਪੈ ॥ ੩ ॥
ਪ੍ਰਣਵਤਿ ਨਾਮਦੇਉ ਇਹੁ ਜੀਉ ਚਿਤਵੈ ਸੁ ਲਹੈ ॥
ਅਮਰੁ ਹੋਇ ਸਦ ਆਕੁਲ ਰਹੈ ॥ ੪ ॥ ੩ ॥

(ਨਾਮਦੇਵ ਜੀਉ, ਆਦਿ ਗ੍ਰੰਥ, ਪੰਨਾ ੧੩੫੧)

## ਰਾਗ ਪ੍ਰਭਾਤੀ (ਬਿਲਾਵਲ ਥਾਟ) ਇਕ ਤਾਲ

| × | | 0 | | 2 | | 0 | | 3 | | 4 | |
|---|---|---|---|---|---|---|---|---|---|---|---|
| | | | | ਸਥਾਈ : | | | | | | | |
| ਗਪ | ਧਸਾਂ | ਨੀਧ | ਨੀ | ਪ | ਪ | ਧਪ | ਗਧ | ਧਪ | ਗ | ਰੇ | ਸਾ |
| ਜੀs | ਅs | ਕੀs | ਜੇ | ਤਿ | ਨ | ਜਾs | ss | ਨੈs | ਕੇ | ਈ | s |
| ਸਾ | ਰੇ | ਗ | ਪ | ਧ | ਧ | ਪਧ | ਸਾਂਰੇਂ | ਗਂਰੇਂ | ਸਾਨੀ | ਧਨੀ | ਪ |
| ਤੈ | ਮੈ | ਕੀ | ਆ | s | ਸਾ | ਮਾs | ਲੂs | ਮੁs | ਹੋs | ਈs | s |
| | | | | ਅੰਤਰਾ : | | | | | | | |
| ਪ | ਗ | ਪ | ਧਧ | ਸਾ | ਸਾਂਸਾਂ | ਸਾਂਰੇਂ | ਗਂ | ਮੇਂਗਂ | ਰੇਂ | ਸਾਂ | ਸਾਂ |
| ਅ | ਕੁ | ਲ | ਪੁਰ | ਖ | ਇਕ | ਚs | ਲ | ਤਿs | ਉ | ਪਾ | ਇਆ |
| ਸਾਂਰੇਂ | ਨੀ | ਸਾਂ | ਨੀਪ | ਨੀ | ਪ | ਧਪ | ਗਪ | ਧਪ | ਗ | ਰੇ | ਸਾ |
| ਘਟਿ | ਘ | ਟਿ | ਅੰs | ਤ | ਰਿ | ਬ੍ਰਹ | ਮੁs | ਲੁs | ਕਾ | s | ਇਆ |



# ਭਗਤ ਰਵਿਦਾਸ ਜੀਉ

## ਰਾਗੁ ਮਾਰੂ ਬਾਣੀ ਰਵਿਦਾਸ ਜੀਉ ਕੀ

ੴ ਸਤਿਗੁਰ ਪ੍ਰਸਾਦਿ ॥

ਐਸੀ ਲਾਲ ਤੁਝ ਬਿਨੁ ਕਉਨੁ ਕਰੈ ॥
ਗਰੀਬ ਨਿਵਾਜੁ ਗੁਸਈਆ ਮੇਰਾ ਮਾਥੈ ਛਤ੍ਰੁ ਧਰੈ ॥ ੧ ॥ ਰਹਾਉ ॥
ਜਾ ਕੀ ਛੋਤਿ ਜਗਤ ਕਉ ਲਾਗੈ ਤਾ ਪਰ ਤੁਹੀ ਢਰੈ ॥
ਨੀਚਹੁ ਊਚ ਕਰੈ ਮੇਰਾ ਗੋਬਿੰਦ ਕਾਹੂ ਤੇ ਨ ਡਰੈ ॥ ੧ ॥
ਨਾਮਦੇਵ ਕਬੀਰੁ ਤਿਲੋਚਨੁ ਸਧਨਾ ਸੈਨੁ ਤਰੈ ॥
ਕਹਿ ਰਵਿਦਾਸੁ ਸੁਨਹੁ ਰੇ ਸੰਤਹੁ ਹਰਿ ਜੀਉ ਤੇ ਸਭੈ ਸਰੈ ॥ ੨ ॥ ॥ ੧ ॥

(ਆਦਿ ਗ੍ਰੰਥ, ਪੰਨਾ ੧੧੦੬)

**ਰਾਗ ਮਾਰੂ** — **ਤਿੰਨ ਤਾਲ**

| × | | | | 2 | | | | 0 | | | | 3 | | | |
|---|---|---|---|---|---|---|---|---|---|---|---|---|---|---|---|
| **ਸਥਾਈ :** | | | | ਗ | ਮ | ਪ | ਪ | ਪਸਾਂ | ਨੀਸਾਂ | ਨ਼ੀਪ | ਪਧ | ਮਪ | ਗਮ | ਸਾ | ਰੇ |
| | | | | ਐ | ਸੀ | ਲਾ | ਲ | ਤੁs | ਝs | ਬਿs | ਨੁs | ਕs | ਵs | ਨ | ਕ |
| ਸਾ | - | - | - | ਪ਼ | - | ਨ਼ੀ | ਨ਼ੀ | ਸਾ | - | ਸਾ | ਸਾ | ਸਾਗ | ਮਪ | ਗ | ਮ |
| ਰੈ | s | s | s | ਗਰੀ | s | ਬਨਿ | s | ਵਾ | s | ਜੁ | ਗੁ | ਸਈ | ss | ਆ | s |
| ਗ | ਸਾਰੇ | ਸਾ | - | ਗ | ਮ | ਪ | ਨੀ | ਸਾਂ | ਨੀ | ਸਾ | ਸਾਂ | ਪਨੀ | ਸਾਂਰੇਂ | ਨ਼ੀਧ | ਪਧ |
| ਮੇ | ss | ਰਾ | s | ਮਾ | s | ਥੈ | s | ਛ | s | ਤ੍ਰੁ | ਧ | ਰੇs | ss | ss | ss |
| ਮਪ | ਗਮ | ਸਾਰੇ | ਸਾ | | | | | | | | | | | | |
| ss | ss | ss | s | | | | | | | | | | | | |
| **ਅੰਤਰਾ :** | | | | ਪ | - | ਗ | ਮ | ਪ | - | ਨੀ | ਨੀ | ਸਾਂ | ਸਾਂ | ਸਾਂ | - |
| | | | | ਜਾ | s | ਕੀ | s | ਛੋ | s | ਤਿ | ਜ | ਗ | ਤ | ਕਉ | s |
| ਨੀਸਾਂ | ਰੇਂਰੇਂ | ਸਾਂਰੇਂ | ਨੀਸਾਂ | ਨੀਸਾਂ | ਗਂ | ਮ | - | ਗਂ | ਸਾਂਰੇਂ | ਸਾਂ | ਸਾਂ | ਰੇਂਸਾਂ | ਨੀਸਾਂ | ਰੇਂਸਾਂ | - |
| ਲਾs | ss | ਗੈs | ss | ਤਾs | s | ਪ | ਰ | ਤੂ | ss | ਹੀ | ਢ | ਰੈs | ss | ss | s |
| ਨ਼ੀਧ | ਪਧ | ਮਪ | ਗ | ਗਮ | ਪਧ | ਪਸਾਂ | - | ਨ਼ੀਧ | ਪਧ | ਮ | ਪ | ਗਮ | ਪਧ | ਗ | ਮ |
| ss | ss | ss | s | ਨੀs | ss | ਚਹੁ | s | ਊs | ss | ਚ | ਕ | ਰੈs | ss | ਮੇ | ਰਾ |
| ਗ | ਸਾਰੇ | ਸਾ | ਸਾ | ਪ਼ | ਨ਼ੀ | ਸਾ | - | ਸ਼ਾਗ | ਮਪ | ਗ | ਮ | ਪਨੀ | ਸਾਂਰੇਂ | ਨ਼ੀਧ | ਪਧ |
| ਗੋ | s | ਬਿੰ | ਦ | ਕਾ | s | s | ਹੂ | ਤੇs | ss | ਨ | ਡ | ਰੈs | ss | ss | ss |
| ਮਧ | ਗਮ | ਸਾਰੇ | ਸਾ | | | | | | | | | | | | |
| ss | ss | ss | s | | | | | | | | | | | | |



# ਭਗਤ ਤ੍ਰਿਲੋਚਨ ਜੀਉ

## ਸਿਰੀ ਰਾਗੁ ਤ੍ਰਿਲੋਚਨ ਕਾ ॥

ਮਾਇਆ ਮੋਹੁ ਮਨਿ ਆਗਲੜਾ ਪ੍ਰਾਣੀ ਜਰਾ ਮਰਣੁ ਭਉ ਵਿਸਰਿ ਗਇਆ ॥
ਕੁਟੰਬੁ ਦੇਖਿ ਬਿਗਸਹਿ ਕਮਲਾ ਜਿਉ ਪਰ ਘਰਿ ਜੋਹਹਿ ਕਪਟ ਨਰਾ ॥ ੧ ॥
ਦੂੜਾ ਆਇਓਹਿ ਜਮਹਿ ਤਣਾ ॥
ਤਿਨ ਆਗਲੜੈ ਮੈ ਰਹਣੁ ਨ ਜਾਇ ॥
ਕੋਈ ਕੋਈ ਸਾਜਣੁ ਆਇ ਕਹੈ ॥
ਮਿਲੁ ਮੇਰੇ ਬੀਠੁਲਾ ਲੈ ਬਾਂਹੜੀ ਵਲਾਇ ॥
ਮਿਲੁ ਮੇਰੇ ਰਾਮਈਆ ਮੈ ਲੇਹਿ ਛਡਾਇ ॥ ੧ ॥ ਰਹਾਉ ॥
ਅਨਿਕ ਅਨਿਕ ਭੋਗ ਰਾਜ ਬਿਸਰੇ ਪ੍ਰਾਣੀ ਸੰਸਾਰ ਸਾਗਰ ਪੈ ਅਮਰੁ ਭਇਆ ॥
ਮਾਇਆ ਮੂਠਾ ਚੇਤਸਿ ਨਾਹੀ ਜਨਮੁ ਗਵਾਇਓ ਆਲਸੀਆ ॥ ੨ ॥
ਬਿਖਮ ਘੋਰ ਪੰਥਿ ਚਾਲਣਾ ਪ੍ਰਾਣੀ ਰਵਿ ਸਸਿ ਤਹ ਨ ਪ੍ਰਵੇਸੰ ॥
ਮਾਇਆ ਮੋਹੁ ਤਬ ਬਿਸਰਿ ਗਇਆ ਜਾਂ ਤਜੀਅਲੇ ਸੰਸਾਰੰ ॥ ੩ ॥
ਆਜੁ ਮੇਰੈ ਮਨਿ ਪ੍ਰਗਟੁ ਭਇਆ ਹੈ ਪੇਖੀਅਲੇ ਧਰਮਰਾਉ ॥
ਤਹ ਕਰ ਦਲ ਕਰਨਿ ਮਹਾ ਬਲੀ ਤਿਨ ਆਗਲੜੈ ਮੈ ਰਹਣੁ ਨ ਜਾਇ ॥ ੪ ॥
ਜੇ ਕੋ ਮੂੰ ਉਪਦੇਸੁ ਕਰਤੁ ਹੈ ਤਾ ਵਣਿ ਤ੍ਰਿਣਿ ਰਤੜਾ ਨਾਰਾਇਣਾ ॥
ਐ ਜੀ ਤੂੰ ਆਪੇ ਸਭ ਕਿਛੁ ਜਾਣਦਾ ਬਦਤਿ ਤ੍ਰਿਲੋਚਨੁ ਰਾਮਈਆ ॥ ੫ ॥ ੨ ॥

(ਆਦਿ ਗ੍ਰੰਥ, ਪੰਨਾ ੯੨)

**ਸਿਰੀ ਰਾਗ** **ਤਿੰਨ ਤਾਲ**

| × | | | | 2 | | | | 0 | | | | 3 | | | |
|---|---|---|---|---|---|---|---|---|---|---|---|---|---|---|---|
| | | | | **ਸਥਾਈ :** | | | | ਰੇਮੰ | ਪਧੁ | ਮੰ | ਗ | ਰੇ | ਗ | ਰੇ | ਸਾ |
| | | | | | | | | ਦੂs | ss | ੜਾ | s | ਆ | s | ਇਓ | ਹਿ |
| ਰੇ | ਪ | - | ਪ | ਮੰ | ਧੁ | ਮ | ਪਪ | ਮੰਧੁ | ਨੀ | ਧੁ | ਪ | ਧੁ | ਮ | ਗ | ਗ |
| ਜ | ਮਹਿ | s | ਤ | ਣਾ | s | s | ਤਿਨ | ਆ's | s | ਗ | ਲ | ੜੈ | s | ਮੈ | s |
| ਰੇ | ਰੇ | ਮੰ | ਗ | ਰੇ | - | ਸ਼ਾ | ਸਾਸਾ | ਸਾ | - | ਸਾ | - | ਨ਼ੀਸਾ | ਗ | ਰੇ | ਸਾ |
| ਰ | ਹ | ਣੁ | ਨ | ਜਾ | s | ਇ | ਕੋਈ | ਕੋ | s | ਈ | s | ਸਾ's | s | ਜ | ਣੁ |
| ਨ਼ੀ | ਸਾ | ਨ਼ੀਸਾ | ਰੇਸਾ | ਨ਼ੀ | ਧ਼ੁ | ਪ਼ | ਪ਼ਧ਼ | ਮੰ਼ | ਪ਼ | ਨ਼ੀ | ਸਾ | ਰੇ | ਰੇ | ਸਾ | ਸਾ |
| ਆ | s | ਇs | ਕs | ਹੈ | s | s | ਮਿਲੁ | ਮੇ | s | ਰੇ | s | ਬੀ | ਠੁ | ਲਾ | ਲੈ |

| × | | | | 2 | | | | 0 | | | | 3 | | | |
|---|---|---|---|---|---|---|---|---|---|---|---|---|---|---|---|
| ਰੇ | ਪ | ਮੰ | ਧੁ | ਪ | ਪ | ਪ | ਪਪ | ਮੰ | ਪ | ਨੀ | ਸਾ | ਰੇਂ | ਸਾਂ | ਰੇਂ | ਨੀ |
| ਬਾ | ਹੁ | ੜੀ | ਵ | ਲਾ | s | ਇ | ਮਿਲੁ | ਮੇ | s | ਰ | ਗ | ਮਈ | s | ਆ | ਮੈ |
| ਸਾਂਨੀ | ਧੁਪ | ਮੰਪ | ਨੀਸਾ | ਨੀਧੁ | ਮੰਗ | ਰੇਗ | ਰੇਸਾ | | | | | | | | |
| ਲੈs | ss | ਹਿs | ਛs | ਡਾs | ss | ਇs | ss | | | | | | | | |

**ਅੰਤਰਾ :**

| | | | | | | | | | | | | | | | |
|---|---|---|---|---|---|---|---|---|---|---|---|---|---|---|---|
| | | | | | | | | ਮੰਪ | ਨੀ | ਧੁ | ਪ | ਮੰ | ਪ | ਨੀ | ਸਾਂ |
| | | | | | | | | ਮਾs | s | ਇਆ | s | ਮੋ | ਹੁ | ਮ | ਨਿ |
| ਸਾ | ਸਾਂ | ਸਾਂ | ਸਾਂ | ਰੇਂ | ਰੇਂ | ਸਾਂ | - | ਨੀ | ਰੇਂ | ਸਾਂ | ਗਾਂ | ਰੇਂ | ਰੇਂ | ਸਾਂ | - |
| ਆ | ਗ | ਲ | ੜਾ | ਪ੍ਰਾ | s | ਣੀ | s | ਜ | ਰਾ | s | ਮ | ਰ | ਣੁ | ਭਉ | s |
| ਰੇਂਸਾਂ | ਨੀਸਾ | ਰੇਂ | ਸਾਂ | ਨੀ | ਧੁ | ਪ | - | ਮੰ | ਪ | ਸਾਂ | ਨੀ | ਧੁ | ਧੁ | ਪ | ਪ |
| ਵਿs | ਸ਼s | ਰਿ | ਗਇ | ਆ | s | s | s | ਕੁ | ਟੰ | ਬੁ | ਦੇ | s | ਖਿ | ਬਿ | ਗ |
| ਮੰਪ | ਧੁ | ਮੰ | ਗ | ਰੇ | ਰੇ | ਸਾ | - | ਸਾ | ਰੇ | ਸਾ | ਪ | ਮੰ | ਧੁ | ਪ | ਪ |
| ਸs | ਹਿ | ਕ | ਮ | ਲਾ | s | ਜਿਉ | s | ਪ | ਰ | ਘ | ਰਿ | ਜੋ | s | ਹ | ਹਿ |
| ਮੰਪ | ਨੀਸਾਂ | ਰੇਂਰੇਂ | ਸਾਂਨੀ | ਧੁਪ | ਮੰਗ | ਰੇਗ | ਰੇਸਾ | | | | | | | | |
| ਕs | ਪs | ਟs | ਨs | ਰਾs | ss | ss | ss | | | | | | | | |



## ਗੂਜਰੀ ਸ੍ਰੀ ਤ੍ਰਿਲੋਚਨ ਜੀਉ ਕੇ ਪਦੇ ੧

### ੧ੴ ਸਤਿਗੁਰ ਪ੍ਰਸਾਦਿ ॥

ਅੰਤਰੁ ਮਲਿ ਨਿਰਮਲੁ ਨਹੀ ਕੀਨਾ ਬਾਹਰਿ ਭੇਖ ਉਦਾਸ਼ੀ ॥
ਹਿਰਦੈ ਕਮਲੁ ਘਟਿ ਬ੍ਰਹਮੁ ਨ ਚੀਨਾ ਕਾਹੇ ਭਇਆ ਸੰਨਿਆਸੀ ॥ ੧ ॥
ਭਰਮੇ ਭੂਲੀ ਰੇ ਜੈ ਚੰਦਾ ॥
ਨਹੀ ਨਹੀ ਚੀਨਿਆ ਪਰਮਾਨੰਦਾ ॥ ੧ ॥ ਰਹਾਉ ॥
ਘਰਿ ਘਰਿ ਖਾਇਆ ਪਿੰਡੁ ਬਧਾਇਆ ਖਿੰਥਾ ਮੁੰਦਾ ਮਾਇਆ ॥
ਭੂਮਿ ਮਸਾਣ ਕੀ ਭਸਮ ਲਗਾਈ ਗੁਰ ਬਿਨੁ ਤਤੁ ਨ ਪਾਇਆ ॥ ੨ ॥
ਕਾਇ ਜਪਹੁ ਰੇ ਕਾਇ ਤਪਹੁ ਰੇ ਕਾਇ ਬਿਲੋਵਹਿ ਪਾਣੀ ॥
ਲਖ ਚਉਰਾਸੀਹ ਜਿਨਿ ਉਪਾਈ ਸੋ ਸਿਮਰਹੁ ਨਿਰਬਾਣੀ ॥ ੩ ॥
ਕਾਇ ਕਮੰਡਲੁ ਕਾਪੜੀਆ ਰੇ ਅਠ ਸਠਿ ਕਾਇ ਫਿਰਾਹੀ ॥
ਬਦਤਿ ਤ੍ਰਿਲੋਚਨੁ ਸੁਨੁ ਰੇ ਪ੍ਰਾਣੀ ਕਣ ਬਿਨੁ ਗਾਹੁ ਕਿ ਪਾਹੀ ॥ ੪ ॥ ੧ ॥

(ਆਦਿ ਗ੍ਰੰਥ, ਪੰਨਾ ੫੨੫)

**ਰਾਗ ਗੂਜਰੀ** **ਇਕ ਤਾਲ**

| × | | 0 | | 2 | | 3 | | 3 | | 4 | |
|---|---|---|---|---|---|---|---|---|---|---|---|
| | | | | **ਸਥਾਈ :** | | | | | | | |
| ਮੰਧ | ਨੀਸਾ | ਨੀਧੁ | ਨੀ | ਧ | - | ਮੰਧੁ | ਗੁਮੰ | ਨੀ | ਧੁ | ਧੁ | - |
| ਭs | ਰs | ਮੈs | ਭੂ | ਲੀ | s | ਰੇs | ss | ਜੈ | ਚਿੰ | ਦਾ | s |
| ਨੀਧੁ | ਮੰ | ਧੁ | ਗੁ | ਗੁ | ਗੁ | ਮੰਗੁ | ਰੇਗੁ | ਮੰਗੁ | ਰੇ | ਸਾ | - |
| ਨਹੀ | ਨ | ਹੀ | ਚੀ | s | ਨਿਆ | ਪs | ਰs | ਮਾs | ਨ | ਦਾ | s |
| | | | | **ਅੰਤਰਾ :** | | | | | | | |
| ਨੀਧੁ | ਮੰ | ਗੁ | ਮੰ | ਧੁ | ਮਧੁ | ਸਾਂਸਾਂ | ਨੀਂ | ਸਾਂ | ਨੀ | ਰੇਂ | ਸਾਂ |
| ਅੰs | ਤ | ਰੁ | ਮ | ਲਿ | ਨਿਰ | ਮ | ਲ | ਨਹੀ | ਕੀ | s | ਨਾ |
| ਧੁ | ਧੁ | ਧੁ | ਨੀ | ਸਾਂ | ਸਾਂ | ਗੁੰਰੇਂ | ਸਾਂਰੇਂ | ਗੁੰ | ਰੇਂ | ਸਾਂ | - |
| ਬਾ | ਹ | ਰਿ | ਭੇ | ਖ | ਉ | ਦਾs | ss | s | ਸੀ | s | s |
| ਧੁਗੁੰ | ਗੁੰ | ਗੁੰ | ਰੇਂਗੁੰ | ਰੇਂ | ਸਾਂ | ਰੇਂਸਾਂ | ਨੀਸਾਂ | ਰੇਂਸਾਂ | ਨੀ | ਧੁ | - |
| ਹਿਰ | ਦੈ | ਕ | ਮਲੁ | ਘ | ਟਿ | ਬ੍ਰਹ | ਮੁs | ਨs | ਚੀ | ਨ੍ਹਾ | s |
| ਮੰਧੁ | ਗੁ | ਮੰ | ਮੰਧੁ | ਨੀਸਾਂ | ਨੀਧੁ | ਮੰਧੁ | ਮੰਗੁ | ਮੰਗੁ | ਰੇਗੁ | ਰੇਸਾ | ਨੀਸਾਂ |
| ਕਾs | ਹੇ | ਭਇ | ਆs | ss | ਸੈs | ਨਿਆ | ss | ss | ਸੀs | ss | ss |



## ਗੂਜਰੀ

ਅੰਤਿ ਕਾਲਿ ਜੋ ਲਛਮੀ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ ॥
ਸਰਪ ਜੋਨਿ ਵਲਿ ਵਲਿ ਅਉਤਰੈ ॥ ੧ ॥
ਅਰੀ ਬਾਈ ਗੋਬਿਦ ਨਾਮੁ ਮਤਿ ਬੀਸਰੈ ॥ ਰਹਾਉ ॥
ਅੰਤਿ ਕਾਲਿ ਜੋ ਇਸਤ੍ਰੀ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ ॥
ਬੇਸਵਾ ਜੋਨਿ ਵਲਿ ਵਲਿ ਅਉਤਰੈ ॥ ੨ ॥
ਅੰਤਿ ਕਾਲਿ ਜੋ ਲੜਿਕੇ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ ॥
ਸੂਕਰ ਜੋਨਿ ਵਲਿ ਵਲਿ ਅਉਤਰੈ ॥ ੩ ॥
ਅੰਤਿ ਕਾਲਿ ਜੋ ਮੰਦਰ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ ॥
ਪ੍ਰੇਤ ਜੋਨਿ ਵਲਿ ਵਲਿ ਅਉਤਰੈ ॥ ੪ ॥
ਅੰਤਿ ਕਾਲਿ ਨਾਰਾਇਣੁ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ ॥
ਬਦਤਿ ਤਿਲੋਚਨੁ ਤੇ ਨਰ ਮੁਕਤਾ ਪੀਤੰਬਰੁ ਵਾ ਕੇ ਰਿਦੈ ਬਸੈ ॥ ੫ ॥ ੨ ॥

(ਸ੍ਰੀ ਤ੍ਰਿਲੋਚਨ ਜੀਉ, ਆਦਿ ਗ੍ਰੰਥ, ਪੰਨਾ ੫੨੬)

